ੴ ਸਤਿਗੁਰ ਪ੍ਰਸਾਦਿ

# ਸ਼੍ਰੀ ਗੁਰੂ ਗ੍ਰੰਥ ਸਾਹਿਬ
## ਬਣਤਰ ਤੇ ਵਿਸ਼ਾ

ਡਾ. ਗੰਡਾ ਸਿੰਘ ਮੈਮੋਰੀਅਲ ਲੇਖ ਮੁਕਾਬਲੇ ਦੌਰਾਨ

## ਵਿਸ਼ੇਸ਼ ਸਨਮਾਨ

ਪ੍ਰਾਪਤ ਲੇਖ

ਗੁਰਮੇਲ ਸਿੰਘ

2014-15

ਲੜੀ ਨੰ: 543

ਗੁਰੂ ਨਾਨਕ ਦੇਵ ਮਿਸ਼ਨ

ਅਕੈਡਮੀ ਆਫ਼ ਸਿੱਖ ਰਿਲੀਜ਼ਨ ਐਂਡ ਕਲਚਰ,

1-ਵਿੱਲੋਂ ਮਾਰਗ, ਪਟਿਆਲਾ-147 001

ਭੇਟਾ : 25/-

# ਗੁਰੂ ਨਾਨਕ ਦੇਵ ਮਿਸ਼ਨ ਦੇ ਅਹੁਦੇਦਾਰ

## ਪ੍ਰਧਾਨ

**ਡਾ. ਬ੍ਰਿਜਪਾਲ ਸਿੰਘ**
ਸਾਬਕਾ ਪ੍ਰੋਫੈਸਰ ਆਫ਼ ਇਕਨਾਮਿਕਸ,
ਲਾਲ ਬਹਾਦਰ ਸ਼ਾਸਤਰੀ ਨੈਸ਼ਨਲ ਅਕੈਡਮੀ
ਆਫ਼ ਐਡਮਿਨਸਟ੍ਰੇਸ਼ਨ, ਮੰਸੂਰੀ
ਫੋਨ : (0175-2216738)

## ਸੀਨੀ: ਵਾਈਸ ਪ੍ਰਧਾਨ

**ਡਾ. ਮਨਦੀਪ ਸਿੰਘ**
ਪ੍ਰੋਫੈਸਰ, ਇਲੈਕਟ੍ਰੀਕਲ ਐਂਡ
ਇੰਸਟਰੂਮੈਂਟੇਸ਼ਨ ਵਿਭਾਗ,
ਥਾਪਰ ਯੂਨੀਵਰਸਿਟੀ, ਪਟਿਆਲਾ

## ਸਕੱਤਰ

**ਡਾ. ਤਰਲੋਕ ਸਿੰਘ**
ਸਾਬਕਾ ਪ੍ਰੋਫੈਸਰ ਅਤੇ ਡੀਨ,
ਪ੍ਰਾਣੀ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿ:

## ਜੁਆਇੰਟ ਸਕੱਤਰ

**ਕਰਨੈਲ ਸਿੰਘ**
ਆਬਕਾਰੀ ਤੇ ਕਰ ਅਫ਼ਸਰ (ਰਿਟਾ.)
ਫੋਨ : (0175-2221421)

## ਚੰਦਿਆਂ ਦੀ ਦਰ

**ਭਾਰਤ**

| | |
|---|---|
| ਵਾਰਸ਼ਿਕ | 1000.00 |
| ਜੀਵਨ-ਪ੍ਰਯੰਤ | 2000.00 |

**ਵਿਦੇਸ਼**

| | |
|---|---|
| ਜੀਵਨ-ਪ੍ਰਯੰਤ | 5000.00 |

**ਮਿਸ਼ਨ ਦੇ ਮੈਂਬਰਾਂ ਨੂੰ ਪ੍ਰਕਾਸ਼ਿਤ ਪੁਸਤਕਾਵਾਂ (tracts) ਭੇਟਾ ਰਹਿਤ ਭੇਜੀਆਂ ਜਾਂਦੀਆਂ ਹਨ।**

**ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਪਾਠਕ ਮਿਸ਼ਨ ਦੀ ਮਾਲੀ ਹਾਲਤ ਦ੍ਰਿੜ ਬਣਾਉਣ ਲਈ ਆਪਣਾ ਯੋਗਦਾਨ ਜਰੂਰ ਪਾਉਣਗੇ। ਮਾਲੀ ਸਹਾਇਤਾ ਪਟਿਆਲਾ ਸਥਿਤ ਕਿਸੇ ਵੀ ਬੈਂਕ ਦੇ ਚੈਕ, ਡਰਾਫਟ ਜਾਂ ਮਨੀਆਰਡਰ ਰਾਹੀਂ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਭੇਜੀ ਜਾ ਸਕਦੀ ਹੈ।**

**ਡਾ. ਤਰਲੋਕ ਸਿੰਘ**
**ਸਕੱਤਰ**
ਗੁਰੂ ਨਾਨਕ ਦੇਵ ਮਿਸ਼ਨ,
ਅਕੈਡਮੀ ਆਫ ਸਿੱਖ ਰਿਲੀਜ਼ਨ ਐਂਡ ਕਲਚਰ
1, ਢਿੱਲੋਂ ਮਾਰਗ, ਪਟਿਆਲਾ
ਮੋਬਾ : 98760-98770

# ਸ੍ਰੀ ਗੁਰੂ ਗ੍ਰੰਥ ਸਾਹਿਬ

## ਬਣਤਰ ਤੇ ਵਿਸ਼ਾ

# Sri Guru Granth Sahib

## Structure & Subject

**ਗੁਰਮੇਲ ਸਿੰਘ**
ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ,ਪਟਿਆਲਾ
82838 25439
email : gurmails1976@gmail.com

## 1.1 ਮੁਖ-ਬੰਦ

ਗੁਰਬਾਣੀ, ਬਾਣੀਕਾਰਾਂ ਦੇ ਅਧਿਆਤਮਕ ਅਨੁਭਵ ਦਾ ਕਾਵਿ-ਮਈ ਪ੍ਰਗਟਾਵਾ ਹੈ। ਗੁਰਬਾਣੀ ਦਾ ਸੰਗ੍ਰਹਿਤ ਸੰਸਥਾਗਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਖ ਧਰਮ ਦਾ ਧਰਮ ਗ੍ਰੰਥ ਹੈ। ਹਥਲੇ ਪਰਚੇ ਦਾ ਉਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਤੇ ਇਸ ਦੇ ਵਿਸ਼ੇ ਬਾਰੇ ਮੁਢਲੀ, ਪਰ ਬੁਨਿਆਦੀ ਸਮਝ ਹਾਸਿਲ ਕਰਨ ਦੇ ਜਤਨ ਨਾਲ ਸੰਬੰਧਿਤ ਹੈ। ਇਸ ਕੋਸ਼ਿਸ਼ ਤਹਿਤ ਪਹਿਲਾਂ ਪਿਛੋਕੜ ਵਜੋਂ ਸਿਖ ਧਰਮ ਦੇ ਆਰੰਭ ਅਤੇ ਇਸ ਦੇ ਸਰੂਪ ਬਾਰੇ ਜਾਣਨ ਦੀ ਕੋਸ਼ਿਸ਼ ਕੀਤੀ ਹੈ, ਫਿਰ ਗੁਰਬਾਣੀ ਦੇ ਸੰਕਲਨ ਇਤਿਹਾਸ, ਸੰਪਾਦਨ ਵਿਧੀ, ਗੁਰਬਾਣੀ ਦੀ ਲਿਖਤ, ਭਾਸ਼ਾ, ਉਚਾਰਨ ਆਦਿ ਬਾਰੇ ਮੁਢਲੀ ਜਾਣਕਾਰੀ ਪੇਸ਼ ਕੀਤੀ ਹੈ। ਵਿਸ਼ੇ-ਖੇਤਰ ਵਿਚ ਗੁਰਬਾਣੀ ਦੇ ਸਰੂਪ (nature) ਨੂੰ ਸਮਝਣ ਦਾ ਜਤਨ ਕੀਤਾ ਹੈ। ਇਸ ਤੋਂ ਇਲਾਵਾ ਗੁਰਬਾਣੀ ਸੰਬੰਧੀ ਹੋਰ ਸੰਬੰਧਿਤ ਲੋੜੀਂਦੀ ਜਾਣਕਾਰੀ ਵੀ ਦਿਤੀ ਗਈ ਹੈ। ਪਰਚੇ ਦੀ ਬੋਲੀ-ਸ਼ੈਲੀ ਸਰਲ ਤੇ ਸਪਸ਼ਟ ਰਖਣ ਦੀ ਕੋਸ਼ਿਸ਼ ਕੀਤੀ ਹੈ। ਭਾਵੇਂ ਤਕਨੀਕੀ ਸ਼ਬਦਾਵਲੀ ਵਰਤਣ ਤੋਂ ਗੁਰੇਜ਼ ਕੀਤਾ ਹੈ, ਪਰ ਗੁਰਬਾਣੀ ਨਾਲ ਸੰਬੰਧਿਤ ਸਿਖ ਸਭਿਆਚਾਰ ਵਿਚ ਵਰਤੀਂਦੀ ਸ਼ਬਦਾਵਲੀ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ, ਜਿਸ ਦੀ ਲੋੜੀਂਦੀ ਵਿਆਖਿਆ ਅੰਤਿਕਾ ਵਿਚ ਕਰ ਦਿਤੀ ਗਈ ਹੈ।

## 1.2 ਸਿਖ ਧਰਮ: ਮੁਢ ਅਤੇ ਗੁਰੂ ਸੰਸਥਾ

ਸਿੱਖ ਧਰਮ ਸ਼ਬਦ ਅਧਾਰਿਤ ਧਰਮ ਹੈ। ਇਸ ਦੀ ਸ਼ੁਰੂਆਤ ਗੁਰੂ ਨਾਨਕ ਦੇਵ ਜੀ ਨੂੰ ਹੋਏ ਦੈਵੀ-ਅਨੁਭਵ ਨਾਲ ਹੁੰਦੀ ਹੈ। ਗੁਰੂ ਜੀ ਆਪਣੇ ਸ਼ਬਦਾਂ ਵਿਚ ਇਸ ਅਨੁਭਵ ਨੂੰ ਇਸ ਤਰ੍ਹਾਂ ਵਿਅਕਤ ਕਰਦੇ ਹਨ:

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥ (ਮਾਝ ਕੀ ਵਾਰ, ਮਹਲਾ ੧, ੧੫੦)

ਵੇਈਂ ਕੰਢੇ ਪ੍ਰਾਪਤ ਹੋਏ ਇਸ 'ਅੰਮ੍ਰਿਤ ਨਾਮੁ ਭੋਜਨੁ' ਦੇ ਖੂਬਸੂਰਤ ਲਮਹਿਆਂ ਨੂੰ ਭਾਈ ਮਿਹਰਬਾਨ (1580-1639 ਈ.) ਨੇ **(ਜਨਮਸਾਖੀ ਗੁਰੂ ਨਾਨਕ ਦੇਵ ਜੀ, ਸਾਖੀ/ਪੰਨਾ 28/89)** ਇਸ ਤਰ੍ਹਾਂ ਸੁਰਖਿਅਤ ਕੀਤਾ ਹੈ:

...ਤਬ ਤੀਸਰੈ ਦਿਨਿ ਗੁਰੂ ਬਾਬਾ ਜੀ ਨਿਕਲਿ ਆਇਆ॥ ਸੰਮਤਿ ੧੫੬੪ ਭਾਦੋ ਸੁਦੀ ੧੫ ਪੂਰਨਮਾ ਕੈ ਦਿਨਿ ਭਲਕੇ ਹੀ /ਐਤਵਾਰ,ਅੰਮ੍ਰਿਤ ਵੇਲਾ,22 ਅਗਸਤ 1507 ਈ./ ਪਰਮੇਸੁਰ ਕੇ ਨਾਵ ਕਾ ਪਰਗਾਸੁ ਹੋਆ, ਸ੍ਰੀ ਪਾਰਬ੍ਰਹਮ ਸਾਵਧਾਨ ਨਦੀ ਕੈ ਬਿਖੈ ਮਿਲਿਆ ਬਾਬੇ ਨਾਨਕ ਜੀ ਕਉ॥

ਅਧਿਆਤਮਕ ਅਨੁਭਵ ਤੋਂ ਬਾਅਦ ਗੁਰੂ ਸਾਹਿਬ 'ਸਤਿਨਾਮੁ' ਦਾ ਮਿਸ਼ਨ ਲੈ ਕੇ 'ਉਦਾਸੀ ਕੀ ਰੀਤਿ' (ਯਾਤਰਾਵਾਂ) ਰਾਹੀਂ 'ਧਰਤਿ ਲੁਕਾਈ' ਨੂੰ 'ਸੋਧਣਿ' ਚੜ੍ਹਦੇ ਹਨ:

ਬਾਬਾ ਪੈਧਾ ਸਚਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ॥...
ਚੜਿਆ ਸੋਧਣਿ ਧਰਤਿ ਲੁਕਾਈ॥ (ਭਾਈ ਗੁਰਦਾਸ, ਵਾਰ ੧/ਪਉੜੀ ੨੪)

ਭਾਈ ਗੁਰਦਾਸ ਜੀ ਅਨੁਸਾਰ ਗੁਰੂ ਸਾਹਿਬ 'ਕਲਿਜੁਗ' ਨੂੰ ਤਾਰਨ ਦਾ ਮਿਸ਼ਨ ਲੈ ਕੇ ਆਏ ਅਤੇ ਉਨ੍ਹਾਂ ਸਭ ਦੇਵੀ-ਦੇਵਤੇ, ਪੀਰ-ਪੈਗੰਬਰ, ਅਵਤਾਰ ਤਜ ਕੇ, 'ਇਕ' ਰੱਬ ਦਾ ਸੰਕਲਪ ਸੰਸਾਰ ਸਾਹਮਣੇ ਪੇਸ਼ ਕੀਤਾ :

ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ **ਇਕੁ** ਦਿਖਾਇਆ। (੧/੨੩)
ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ **ਇਕੋ** ਪਹਿਚਾਨਾ। (੧/੩੫)

ਰੱਬੀ ਏਕਤਾ (unity of Ultimate Reality) ਦਾ ਵਿਚਾਰ, ਗੁਰੂ ਸਾਹਿਬ ਦਾ ਮੌਲਿਕ ਤੇ ਅਧਿਆਤਮਕ ਵਿਚਾਰ ਹੈ, ਜਿਸ ਨੂੰ ਉਨ੍ਹਾਂ ਆਪਣੀ ਬਾਣੀ ਵਿਚ ੧ੳ ਰਾਹੀਂ ਪ੍ਰਗਟ ਕੀਤਾ। ਇਕ ਰੱਬ ਦਾ ਸੰਕਲਪ ਹੀ ਮਾਨਵੀ ਏਕਤਾ ਦਾ ਆਧਾਰ-ਸੂਤਰ ਹੈ। ਸੋ ਦੂਸਰਾ ਕਾਰਜ ਉਨ੍ਹਾਂ ਦਾ ਮਨੁਖੀ ਸਮਾਜ ਨੂੰ, ਭਾਈ ਸਾਹਿਬ ਦੇ ਸ਼ਬਦਾਂ ਵਿਚ, ਇਕੁ ਵਰਨੁ ਵਿਚ ਕਰਨਾ ਸੀ :

ਚਾਰੇ ਪੈਰ ਧਰਮ ਦੇ ਚਾਰਿ ਵਰਨ **ਇਕੁ ਵਰਨੁ** ਕਰਾਇਆ। (੧/੨੩)

ਆਪਣੇ ਮਿਸ਼ਨ ਦੀ ਸਦੀਵਤਾ ਲਈ ਗੁਰੂ ਨਾਨਕ ਜੀ 'ਗੁਰਮੁਖਿ ਪੰਥ' ਦੀ ਸਥਾਪਨਾ ਕਰਦੇ ਹਨ ਅਤੇ ਆਪਣੇ ਜਿਉਂਦੇ ਜੀਅ ਹੀ ਭਾਈ ਲਹਣੇ ਨੂੰ ਇਸ ਦੀ ਵਾਗਡੋਰ ਸੰਭਾਲ ਦਿੰਦੇ ਹਨ। 'ਰਾਇ ਬਲਵੰਡਿ ਤਥਾ ਸਤੈ ਡੂਮਿ' ਅਨੁਸਾਰ ਗੁਰੂ ਨਾਨਕ ਜੀ ਨੇ 'ਸਲਾਮਤਿ ਥੀਵਦੈ' ਹੀ ਗੁਰਿਆਈ-ਛਤ੍ਰ 'ਲਹਣੇ' ਸਿਰ ਰਖ ਦਿਤਾ (ਲਹਣੇ ਧਰਿਓਨੁ ਛਤੁ ਧਿਰਿ...ਨਾਨਕ ਸਲਾਮਤਿ ਥੀਵਦੈ॥ ੯੬੬) ਤੇ ਭਟ ਕਲਸਹਾਰ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਜੋਤਿ-ਜੁਗਤਿ ਨੂੰ ਅਪਣਾਇਆ ਤੇ ਇਹ ਸਿਲਸਿਲਾ ਅਗੇ, ਇਸੇ ਤਰ੍ਹਾਂ ਚਲਦਾ ਗਿਆ (...**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥ ਸ੍ਰੀ ਗੁਰੁ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥** ੧੩੯0)। ਭਾਈ ਗੁਰਦਾਸ ਜੀ ਅਨੁਸਾਰ ਇਕ 'ਗੁਰੂ' ਨੇ ਇਕ 'ਚੇਲੇ' ਨੂੰ ਸੀਸ ਨਿਵਾ ਦਿਤਾ ਅਤੇ ਜੋਤਿ-ਜੁਗਤਿ ਦਾ ਇਹ ਸਿਲਸਿਲਾ ਨਿਰੰਤਰ (ਗੁਰੂ ਗੋਬਿੰਦ ਸਿੰਘ ਜੀ ਤਕ) ਚਲਿਆ (ਥਾਪਿਆ ਲਹਣਾ

ਜੀਵਦੈ ਗੁਰਿਆਈ ਸਿਰਿ ਛਤ੍ਰ ਫਿਰਾਇਆ॥ ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ। ੧/੪੫)। ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਗੁਰੂ ਸੰਸਥਾ ਵਿਚ ਜੋਤਿ-ਜੁਗਤਿ ਦਾ ਵਿਕਾਸ 'ਦੀਪਕ ਤੇ ਦੀਪਕ' ਜਗਣ ਦੇ ਰਹਸ ਵਾਂਗ ਹੋਇਆ (ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ॥ ਅਮਰਦਾਸ ਪੁਨਿ ਰਾਮੁ ਕਹਾਯੋ॥ ਜਨੁ ਦੀਪਕ ਤੇ ਦੀਪ ਜਗਾਯੋ॥ **ਸ਼ਬਦਾਰਥ ਦਸਮ ਗ੍ਰੰਥ,** ਭਾਗ I, ਪੰਨਾ 70)।

ਸਿਖ ਧਰਮ ਦੇ ਆਰੰਭ ਤੇ ਗੁਰੂ ਸੰਸਥਾ ਦੇ ਬੁਨਿਆਦੀ ਸੁਭਾਅ ਨੂੰ ਜਾਣਨ ਦੇ ਉਕਤ ਪਿਛੋਕੜ ਵਿਚ ਗੁਰਿਆਈ 'ਸਿਲਸਿਲੇ' ਵਿਚਲੇ ਦੋ ਮਹਤਾਪੂਰਨ ਕਾਰਜ - ਗੁਰੂ ਅਰਜਨ ਦੇਵ ਜੀ ਦੁਆਰਾ 'ਆਦਿ ਬੀੜ' ਦਾ ਸੰਪਾਦਨ (1604) ਅਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰਿਆਈ (1708) – ਅਗਲੇ ਪੰਨਿਆ ਉਤੇ ਹਥਲੇ ਕਾਰਜ ਦੇ ਵਿਚਾਰਾਧੀਨ ਨੁਕਤੇ ਹਨ।

## II

### 2.1 ਸੰਕਲਨ

ਗੁਰਬਾਣੀ ਸੰਕਲਨ ਦੇ ਸੰਕਲਪ ਦਾ ਸੰਬੰਧ ਇਤਿਹਾਸ ਨਾਲ ਹੈ ਅਤੇ ਇਹ ਇਸ ਸਵਾਲ ਨਾਲ ਸੰਬੰਧ ਰਖਦਾ ਹੈ ਕਿ ਗੁਰਬਾਣੀ, ਗੁਰੂ ਅਰਜਨ ਦੇਵ ਜੀ ਤਕ ਕਿਵੇਂ ਪਹੁੰਚੀ ? ਦੂਜੇ ਸ਼ਬਦਾਂ ਵਿਚ ਆਦਿ ਬੀੜ ਦੇ ਸੰਪਾਦਨ ਸਮੇਂ ਗੁਰੂ ਅਰਜਨ ਦੇਵ ਜੀ ਕੋਲ ਕਿਹੜੇ ਸਰੋਤ ਸਨ, ਜਿਨ੍ਹਾਂ ਦੇ ਅਧਾਰ ਉਤੇ ਬਾਣੀ ਦਾ ਸੰਪਾਦਨ ਕੀਤਾ ਗਿਆ ਅਤੇ ਉਨ੍ਹਾਂ ਸਰੋਤਾਂ ਤਕ ਗੁਰੂ ਸਾਹਿਬ ਨੇ ਕਿਵੇਂ ਪਹੁੰਚ ਕੀਤੀ।

ਬਾਣੀ ਉਚਾਰਨ/ਰਚਨ, ਸੰਭਾਲਣ ਤੇ ਸੰਗ੍ਰਹਿਤ ਕਰਨ ਦਾ ਕਾਰਜ ਗੁਰੂ ਨਾਨਕ ਦੇਵ ਜੀ ਨੇ ਹੀ ਸ਼ੁਰੂ ਕਰ ਦਿਤਾ ਸੀ, ਜਿਹੜਾ ਆਖਰ ਗੁਰੂ ਅਰਜਨ ਦੇਵ ਜੀ ਤਕ ਪਹੁੰਚਿਆ। ਇਤਿਹਾਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਜਦੋਂ ਉਦਾਸੀਆਂ (ਪ੍ਰਚਾਰ ਸਫਰ) ਦੌਰਾਨ ਬਾਣੀ ਦਾ ਉਚਾਰਨ ਕਰਦੇ ਸਨ ਤਾਂ ਜਿਥੇ ਆਪਣੀ ਬਾਣੀ ਆਪ ਲਿਖ ਕੇ ਸੰਭਾਲਣ ਲਈ ਪੂਰੀ ਤਰ੍ਹਾਂ ਚੇਤੰਨ ਸਨ (ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥ ਵਡਹੰਸੁ ਮ: ੧, ੫੬੬), ਉਥੇ ਆਪ ਨਾਲ ਕੁਝ ਲਿਖਾਰੀ, ਭਾਈ ਸੀਹਾਂ ਛੀਬਾ, ਹਸੂ ਲੁਹਾਰ, ਸੈਦੋ ਘੇਹੋ ਆਦਿ ਵੀ ਹੁੰਦੇ ਸਨ, ਉਦਾਹਰਨ ਲਈ ਜਦੋਂ ਗੁਰੂ ਜੀ ਨੇ ਦਖਣ ਦੀ ਉਦਾਸੀ ਸਮੇਂ ਮਛਿੰਦਰ ਆਦਿਕ ਸਿਧਾਂ ਨਾਲ ਗੋਸਟਿ ਕੀਤੀ ਤਾਂ ਉਚਰੀ ਗਈ ਬਾਣੀ ਭਾਈ ਸੈਦੋ ਘੇਹੋ ਨੇ ਲਿਖੀ : "ਗੋਸਟਿ ਮਛਿੰਦ੍ਰ ਨਾਲਿ ਸੰਪੂਰਨ ਹੋਈ [ਤਬ ਉਚਰੀ ਗਈ] ਬਾਣੀ ਸੈਦੋ ਜਾਤ ਘੇਹੋ ਲਿਖੀ" (**ਪੁਰਾਤਨ ਜਨਮਸਾਖੀ,** ਸਾਖੀ/ਪੰਨਾ, ੪੬/੧੬੨)। 'ਧਨਾਸਰੀ ਦੇਸ' ਵਿਖੇ "ਏਹ ਵਾਰ ਹੋਈ ਸਾਪੂਰਨ ਮਾਝ ਕੀ ਤਦਹੂੰ ਸੈਦੋ

ਘੋਹੋ ਲਿਖੀ..." (ਉਹੀ, ੪੨/੧੪੯-੫੪)। 'ਤ੍ਰਿਤੀਆ ਉਦਾਸੀ ਉਤਰ ਖੰਡ ਕੀ' ਵੇਲੇ ਜਦੋਂ ਗੁਰੂ ਜੀ ਸਾਥੀਆਂ ਸਮੇਤ ਕਸ਼ਮੀਰ ਗਏ ਤਾਂ ਉਥੇ ਉਨ੍ਹਾਂ ਦੀ ਮੁਲਾਕਾਤ (ਗੋਸਟਿ) ਪੰਡਿਤ ਬ੍ਰਹਮਦਾਸ ਨਾਲ ਹੋਈ, ਗੋਸਟਿ ਦੌਰਾਨ ਗੁਰੂ ਜੀ ਨੇ 'ਮਲਾਰ ਕੀ ਵਾਰ' (ਗੁ. ਗ੍ਰੰ. ਸਾ. ੧੨੭੮-੯੧) ਉਚਾਰੀ, ਜਿਸਨੂੰ ਭਾਈ ਹਸੂ ਲੁਹਾਰ ਅਤੇ ਸੀਹੇ ਛੀਬੇ ਨੇ ਲਿਖਿਆ: "ਤਿਤੁ ਮਹਲਿ ਵਾਰ ਹੋਈ...ਤਤੁ ਬਾਣੀ ਹਸੂ ਲੁਹਾਰ ਅਤੈ ਸੀਹੈ ਛੀਬੈ ਲਿਖੀ" (**ਪੁਰਾਤਨ ਜਨਮਸਾਖੀ,** ੪੯/੧੭੧-੭੫)। ਇਸੇ ਤਰ੍ਹਾਂ ਜਦੋਂ ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੇ ਬੰਦੀਖਾਨੇ ਵਿਚ ਲਿਜਾਇਆ ਗਿਆ ਤਾਂ ਗੁਰੂ ਜੀ ਨੇ ਜੋ ਬਾਣੀ ਉਥੇ ਉਚਰੀ, ਉਹ ਭਾਈ ਝਾੜੂ ਕਲਾਲ ਨੇ ਨੋਟ ਕੀਤੀ: "ਤਬ ਝਾੜੂ ਕਲਾਲ ਬੰਦਿ [ਜੇਲ੍ਹ] ਵਿਚਿ ਥਾ... [ਉਥੇ ਉਚਰਿਆ ਸਬਦ] ਓਨਿ ਲਿਖਿ ਲਇਆ (**ਉਹੀ, ੩੫/੧੨੭**)।

ਭਾਈ ਗੁਰਦਾਸ ਜੀ ਦੇ ਕਥਨ (ਆਸਾ ਹਥਿ ਕਿਤਾਬ ਕਛਿ...੧/੩੨) ਅਨੁਸਾਰ ਜਦੋਂ ਆਪ ਮਕੇ ਵਿਚ ਇਸਲਾਮ ਦੇ ਵਿਦਵਾਨ ਇਮਾਮਾਂ, ਉਲਮਾ ਆਦਿ ਨਾਲ ਸੰਵਾਦ (ਗੋਸਟਿ) ਕਰਨ ਗਏ ਤਾਂ ਉਨ੍ਹਾਂ ਕੋਲ ਬਾਣੀ ਸੰਗ੍ਰਹਿ ਸੰਭਾਲਿਆ ਹੋਇਆ ਸੀ। ਜੀਵਨ ਦੇ ਆਖਰੀ ਵਰ੍ਹੇ ਜਦੋਂ ਆਪ ਕਰਤਾਰਪੁਰ ਵਿਖੇ ਟਿਕ ਗਏ ਤਾਂ ਸਿਖ ਵਿਦਵਤਾ ਦੀ ਪਹਿਲੀ ਟਕਸਾਲ ਇਥੇ ਬਧੀ ਗਈ, ਜਿਥੇ ਭਾਈ ਗੁਰਦਾਸ ਜੀ ਅਨੁਸਾਰ 'ਗਿਆਨੁ ਗੋਸਟਿ' ਦੀ 'ਚਰਚਾ ਸਦਾ' ਚਲਦੀ ਰਹਿੰਦੀ ਸੀ ਤੇ ਬਹੁਤ ਸਾਰੀ ਬਾਣੀ ਇਥੇ ਉਚਾਰੀ ਗਈ (ਫਿਰਿ ਬਾਬਾ ਆਇਆ ਕਰਤਾਰਪੁਰਿ...ਬਾਣੀ ਮੁਖਹੁ ਉਚਾਰੀਐ... ਗਿਆਨ ਗੋਸਟਿ ਚਰਚਾ ਸਦਾ ਅਨਹਦ ਸਬਦ ਉਠੇ ਧੁਨਕਾਰਾ॥ ੧/੩੮)। ਕਰਤਾਰਪੁਰ ਵਿਖੇ ਸੰਗਤ ਤੋਂ ਇਲਾਵਾ ਲਿਖਾਰੀ ਵੀ ਸਨ, ਜਿਹੜੇ ਗੁਰੂ ਸਾਹਿਬ ਦੀ ਰਚਿਤ/ਉਚਰਿਤ ਬਾਣੀ ਤੇ ਉਨ੍ਹਾਂ ਦੁਆਰਾ ਅਲਗ-ਅਲਗ ਥਾਵਾਂ ਤੋਂ ਸੰਗ੍ਰਹਿਤ ਕੀਤੀ ਬਾਣੀ ਨੂੰ, (ਪੋਥੀ ਹਰਿ ਜੀ, ਭਾਗ ਦੂਜਾ, ਸਾਖੀ ੨੦੮ ਦੇ ਸ਼ਬਦਾਂ ਰਾਹੀਂ) 'ਮਰਯਾਦਾ' (system) ਵਿਚ ਕਰਦੇ ਸਨ। ਲਾਹੌਰ ਦਾ ਰਹਿਣ ਵਾਲਾ ਭਾਈ ਮਨਸੁਖ ਗੁਰੂ ਨਾਨਕ ਦੇਵ ਜੀ ਕੋਲ ਕਰਤਾਰਪੁਰ ਵਿਖੇ ਤਿੰਨ ਸਾਲ ਰਿਹਾ, ਜਿਸਨੇ ਬਾਣੀ ਪੋਥੀਆਂ ਲਿਖਣ ਦੀ ਸੇਵਾ ਨਿਭਾਈ:"ਤਬ ਉਸ ਬਾਣੀਐ [ਵਪਾਰੀ,ਭਾਈ ਮਨਸੁਖ] ਕੀ ਨਿਸਾ ਭਈ॥...ਤੀਨ ਬਰਸ ਬਾਬੇ ਕੋਲ ਰਹਿਆ॥...ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਅਸੁ॥ ਪੋਥੀਆ ਲਿਖ ਲੀਤੀਓਸੁ॥ (**ਪੁਰਾਤਨ ਜਨਮਸਾਖੀ,** ੪੧/੧੪੪); "ਤੀਨ ਬਰਸ ਜਾ ਰਹਿਆ ਤਾ ਗੁਰੂ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ [ਲਿਖ] ਲੀਤੀਆ॥ "(**ਆਦਿ ਸਾਖੀਆਂ,** ੨੧/੬੧)।

ਇਸ ਤਰ੍ਹਾਂ ਸਿਖ ਵਿਦਿਆ ਦੀ ਪਹਿਲੀ ਟਕਸਾਲ ਕਰਤਾਰਪੁਰ ਬਧੀ ਗਈ, ਜਿਸ ਰਾਹੀਂ

ਗੁਰਬਾਣੀ ਦੀ ਸਾਂਭ-ਸੰਭਾਲ ਕੀਤੀ ਗਈ। ਕਰਤਾਰਪੁਰ ਦੀ ਟਕਸਾਲ ਵਿਚ ਉਕਤ ਸਾਰੇ ਮਹਾਨ ਕਾਰਜ ਦੀ ਜ਼ਿੰਮੇਵਾਰੀ **ਮਹਿਮਾ ਪ੍ਰਕਾਸ਼ ਵਾਰਤਕ** (ਸਾਖੀ 22) ਅਨੁਸਾਰ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਨੇ ਸੰਭਾਲੀ ਹੋਈ ਸੀ। ਇਸੇ ਸੰਭਾਲ ਸਦਕਾ ਹੀ ਅਗੇ ਜਾ ਕੇ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਸੰਪਾਦਿਤ ਹੋਈ, ਜਿਸ ਨੇ ਧਰਮ, ਇਤਿਹਾਸ, ਸਭਿਆਚਾਰ ਆਦਿ ਦੇ ਕਈ ਅਧਿਆਇ ਸਿਰਜੇ।

ਜਦੋਂ ਗੁਰੂ ਨਾਨਕ ਜੀ ਜੋਤੀ-ਜੋਤਿ ਸਮਾਏ ਤਾਂ ਆਪ ਨੇ ਆਪਣੇ 'ਸਲਾਮਤਿ ਥੀਵਦੈ' (ਗੁਰ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ ਰਾਮਕਲੀ ਕੀ ਵਾਰ, ਪੰਨਾ ੯੬੬) ਹੀ ਭਾਈ ਲਹਣਾ ਜੀ ਨੂੰ ਬਾਣੀ-ਸੰਗ੍ਰਹਿ ਦੀ ਪੋਥੀ ਗੁਰਿਆਈ ਸਮੇਂ ਸੌਂਪ ਦਿਤੀ (ਸੋ ਪੋਥੀ ਜੋ ਬਾਨਿ ਗੁਰੂ ਅੰਗਦ ਜੋਗ ਮਿਲੀ, **ਪੁਰਾਤਨ ਜਨਮਸਾਖੀ,** ੫੭/੨੦੭)। ਗੁਰਿਆਈ ਦੌਰਾਨ, **ਤਾਰੀਖੇ ਹਾਲਾਤੇ ਸਿਖਾਂ** (ਮੁਨਸ਼ੀ ਖੁਸ਼ਵਕਤ ਰਾਏ, ਭਾਗ-I, ਫਾ. ਨੰ. 16, ਪੰਨਾ 11) ਅਨੁਸਾਰ ਬਾਣੀ ਦਾ ਸੰਗ੍ਰਹਿ ਗੁਰੂ ਅੰਗਦ ਦੇਵ ਜੀ ਨੂੰ ਬੜੀ ਸ਼ਰਧਾ ਸਹਿਤ ਦਿਤਾ ਗਿਆ ਸੀ।

ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦੀ ਸੇਵਾ ਸੰਭਾਲਣ ਉਪਰੰਤ ਗੁਰੂ ਨਾਨਕ ਜੀ ਦੁਆਰਾ ਸਥਾਪਿਤ ਸੰਸਥਾਵਾਂ ਨੂੰ ਉਸੇ ਰੂਪ ਵਿਚ ਚਾਲੂ ਰਖਣ ਦੇ ਨਾਲ-ਨਾਲ ਗੁਰੂ ਨਾਨਕ-ਸ਼ਰਨ ਵਿਚ ਸਿਰਜੀ ਗੁਰਮੁਖੀ ਲਿਪੀ ਦੇ ਪ੍ਰਚਾਰ-ਪ੍ਰਸਾਰ ਵਲ ਵਿਸ਼ੇਸ਼ ਧਿਆਨ ਦਿਤਾ। ਡਾ. ਲਾਇਟਨਰ (Leitner) ਅਨੁਸਾਰ ਗੁਰੂ ਅੰਗਦ ਜੀ ਨੇ ਪ੍ਰੋ. ਹਕਸਲੇ ਵਾਂਗ ਬੱਚਿਆਂ ਲਈ ਗੁਰਮੁਖੀ ਦੇ ਬਾਲ-ਬੋਧ ਤਿਆਰ ਕੀਤੇ/ਕਰਵਾਏ, ਅਤੇ ਵਰਨਮਾਲਾ ਕ੍ਰਮਾਨੁਸਾਰ ਗੁਰੂ ਨਾਨਕ-ਬਾਣੀ ਵਿਚੋਂ ਨੀਤੀ-ਬਚਨ ਚੁਣ ਕੇ ਮਾਟੋ ਤਿਆਰ ਕੀਤੇ (*History of Indigenous Education in the Punjab,* 1883, p. 29)। ਗੁਰੂ ਅੰਗਦ-ਵੰਸ਼ ਦੀ ਨੌਵੀਂ ਪੀੜ੍ਹੀ ਵਿਚ ਹੋਏ ਬਾਵਾ ਸੰਤਰੇਣ ਪ੍ਰੇਮ ਸਿੰਘ ਅਨੁਸਾਰ ਆਪ ਨੇ ਗੁਰੂ ਨਾਨਕ ਬਾਣੀ ਲਿਖਣ/ਸੰਭਾਲਣ ਦੇ ਨਾਲ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਤਿਆਰ ਕਰਵਾ ਕੇ ਗੁਰ-ਇਤਿਹਾਸ ਦੀ ਨੀਂਹ ਵੀ ਰਖ ਦਿਤੀ (ਆਦਿ ਗੁਰੂ ਕੀ ਜਨਮ ਜੁ ਸਾਖੀ॥ ਗੁਰ ਇਤਿਹਾਸ ਨੀਂਵ ਇਨ ਰਾਖੀ॥ **ਸ੍ਰੀ ਗੁਰਪੁਰ ਪ੍ਰਕਾਸ਼ ਗ੍ਰੰਥ,** ਭਾਗ ਪਹਿਲਾ, ਅਧਿ. 16, ਪੰਨਾ ੪੦੫)।

ਜਦੋਂ ਗੁਰੂ ਅੰਗਦ ਜੀ ਨੇ ਜੋਤੀ-ਜੋਤਿ ਸਮਾਉਣ ਵੇਲੇ ਗੁਰਿਆਈ ਗੁਰੂ ਅਮਰਦਾਸ ਜੀ ਨੂੰ ਸੌਂਪੀ ਤਾਂ ਨਾਲ ਹੀ ਗੁਰਬਾਣੀ ਸੰਗ੍ਰਹਿ ਵੀ ਸੌਂਪ ਦਿਤਾ, ਕਿਉਂਕਿ ਗੁਰਿਆਈ ਸੰਸਥਾ ਦਾ ਦੈਵੀ ਚਿੰਨ੍ਹ ਆਖਰ ਬਾਣੀ ਹੀ ਤਾਂ ਸੀ, ਜਿਨ੍ਹਾਂ ਨੂੰ ਗੁਰੂ ਸਾਹਿਬ ਸਭ ਤੋਂ ਵਧੇਰੇ ਪਿਆਰਦੇ

ਸਨ (ਅਵਰੋ ਨ ਜਾਣਹਿ ਸਬਦਿ ਗੁਰ ਕੈ...,ਰਾਮਕਲੀ ਸਦੁ, ੯੨੩)।

ਗੁਰਬਾਣੀ ਪੋਥੀਆਂ ਲਿਖਣ-ਲਿਖਾਉਣ ਦਾ ਸਿਲਸਲਾ ਗੁਰੂ ਅਮਰਦਾਸ ਜੀ ਵੇਲੇ ਵੀ ਉਸੇ ਤਰ੍ਹਾਂ ਪਰੰਪਰਾ ਵਾਂਗ ਚਲਦਾ ਰਿਹਾ। ਭਾਈ ਸੰਸਰਾਮ, ਪਾਂਧਾ ਬੂਲਾ, ਬਾਬਾ ਬੁਢਾ ਜੀ ਆਦਿਕ ਗੁਰੂ ਅਮਰਦਾਸ ਜੀ ਦੇ ਸਮਕਾਲੀ ਪ੍ਰਸਿਧ ਲਿਖਾਰੀ ਸਨ। ਗੋਇੰਦਵਾਲ ਇਸ ਸਮੇਂ ਸਿਖ ਅਧਿਐਨ ਦੀ ਪ੍ਰਮੁਖ ਟਕਸਾਲ ਬਣਿਆ, ਜਿਥੇ ਭਾਈ ਗੁਰਦਾਸ, ਭਾਈ ਸੰਸਰਾਮ, ਭਾਈ ਹਿਰਦੇ ਰਾਮ, ਭਾਈ ਬਹਿਲੋ ਵਰਗੇ ਅਨੇਕ ਹੋਣਹਾਰ ਵਿਦਵਾਨ ਪੈਦਾ ਹੋਏ। ਗੁਰੂ ਅਮਰਦਾਸ ਜੀ ਨੇ ਖੁਦ ਵੀ ਗੁਰੂ ਨਾਨਕ-ਅੰਗਦ ਜੋਤਿ ਦੇ ਧਾਰਨੀ ਹੁੰਦਿਆਂ ਉਸੇ 'ਸਬਦ' ਵਿਚ ਸਮਾਅ ਕੇ ਬਾਣੀ ਉਚਰੀ (ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ॥ ੧੪੦੭), ਜਿਸ ਨੂੰ ਉਨ੍ਹਾਂ ਪਹਿਲੇ ਗੁਰੂ ਸਾਹਿਬਾਨ ਤੇ ਭਗਤ ਬਾਣੀ ਦੇ ਕੀਤੇ ਸੰਗ੍ਰਹਿ ਸਮੇਤ ਗੁਰੂ ਰਾਮਦਾਸ ਜੀ ਨੂੰ 'ਤਿਲਕੁ' ਦੇਣ ਸਮੇਂ ਸੌਂਪ ਦਿਤਾ (ਰਾਮਦਾਸ ਸੋਢੀ ਤਿਲਕੁ ਦੀਆ ਗੁਰਸਬਦੁ ਸਚੁ ਨੀਸਾਣੁ ਜੀਉ॥ ਰਾਮਕਲੀ ਸਦੁ, ੯੨੩)। ਗੁਰੂ ਰਾਮਦਾਸ ਜੀ ਦੇ ਸਮੇਂ ਜਿਥੇ ਹੋਰ ਲਿਖਾਰੀ ਪੋਥੀਆਂ ਲਿਖਣ ਦੀ ਸੇਵਾ ਕਰਦੇ ਰਹੇ, ਉਥੇ ਗੁਰੂ ਸਾਹਿਬ ਨੇ ਖੁਦ ਬਾਣੀ ਉਚਰੀ ਅਤੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੇ ਉਤਾਰੇ ਵੀ ਕੀਤੇ। ਅਗੇ ਜਾ ਕੇ 'ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲੁ' ਹੀ ਆਦਿ ਬੀੜ ਵਿਚ ਗੁਰੂ ਅਰਜਨ ਦੇਵ ਜੀ ਨੇ ਸੰਪਾਦਿਤ ਕੀਤਾ।

ਇਸ ਤਰ੍ਹਾਂ ਆਦਿ ਬੀੜ ਦੇ ਅਧਾਰ ਸ੍ਰੋਤਾਂ ਵਿਚ 'ਪਿਉ ਦਾਦੇ ਦਾ ਖਜਾਨਾ' ਗੁਰੂ ਅਰਜਨ ਦੇਵ ਜੀ ਨੂੰ ਗੁਰੂ ਰਾਮਦਾਸ ਜੀ ਤੋਂ ਗੁਰਿਆਈ ਸਮੇਂ ਮਿਲਿਆ, ਜਿਨ੍ਹਾਂ ਨੇ ਵਾਹਿਗੁਰੂ ਨੂੰ ਆਪਣੇ ਹਿਰਦੇ ਅਤੇ ਰਸਨਾ ਉਤੇ ਬਸਾਅ ਕੇ 'ਸਬਦੁ ਗੁਰੂ' ਦਾ ਪ੍ਰਕਾਸ਼ ਕੀਤਾ (ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥ ਪੰਨਾ ੧੪੦੭)।

ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਬਾਣੀ ਦਾ ਮੂਲ ਖਜਾਨਾ ਗੁਰਿਆਈ ਦੌਰਾਨ ਹੀ ਪ੍ਰਾਪਤ ਹੋ ਗਿਆ ਸੀ ਤੇ ਉਨ੍ਹਾਂ ਨੇ ਆਪਣੇ ਪਧਰ ਦੇ ਜਤਨਾਂ ਨਾਲ ਵੀ ਸੰਗ੍ਰਹਿਤ ਕੀਤਾ ਸੀ। ਆਪਣੇ ਸੰਪਾਦਕੀ ਅਧਿਕਾਰਾਂ ਨੂੰ ਵਰਤਦੇ ਹੋਏ ਉਨ੍ਹਾਂ ਅਜਿਹੀਆਂ ਰਚਨਾਵਾਂ ਨੂੰ ਰੱਦ ਵੀ ਕੀਤਾ, ਜਿਨ੍ਹਾਂ ਦੀ ਸੁਰ ਮੂਲ ਸਿਖ ਸਿਧਾਂਤਾਂ ਨਾਲ ਨਹੀਂ ਮਿਲਦੀ ਸੀ। ਸਿਰਫ ਉਹੋ ਬਾਣੀ ਹੀ ਦਰਜ ਕੀਤੀ ਜੋ ਸਿਖ ਮੁਹਾਵਰੇ ਵਿਚ 'ਸਚੀ' ਸੀ। 'ਸਤਿਗੁਰ ਕੀ ਰੀਸੈ' ਹੋਰ 'ਕਚੁ ਪਿਚੁ ਬੋਲਣ' ਵਾਲਿਆਂ ਦੀਆਂ ਰਚਨਾਵਾਂ ਨੂੰ ਗੁਰਬਾਣੀ ਵਿਚ ਥਾਂ ਨਹੀਂ ਦਿਤੀ ਗਈ। ਬਾਣੀ ਦਰਜ ਕਰਨ ਦਾ ਅੰਤਿਮ ਪ੍ਰਮਾਣ 'ਦੈਵੀ ਗਿਆਨ' ਸੀ, ਤਤੁ ਦਾ ਵਖਿਆਨ ਕਰਨ ਵਾਲੀ ਬਾਣੀ ਨੂੰ ਹੀ ਪ੍ਰਵਾਨ ਕੀਤਾ ਗਿਆ (ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥ ੧੨੪੩)।

## 2.2 ਸੰਪਾਦਨ ਇਤਿਹਾਸ

ਗੁਰੂ ਅਰਜਨ ਦੇਵ ਜੀ ਨੇ ਪ੍ਰਾਪਤ ਹੋਏ ਬਾਣੀ ਸੰਗ੍ਰਹਿ ਨੂੰ, ਜੋ ਪੋਥੀਆਂ, ਪਤਰਿਆਂ, ਗੁਟਕਿਆਂ ਆਦਿ ਦੇ ਰੂਪ ਵਿਚ ਸੀ, ਇਕ ਵਿਧੀਬਧ ਰੂਪ ਦੇਣ ਲਈ 'ਰਾਮਸਰ' ਨਾਂ ਦੇ ਸਥਾਨ ਦੀ ਚੋਣ ਕੀਤੀ । ਇਸ ਰਮਣੀਕ ਥਾਂ ਉਤੇ ਗੁਰਬਾਣੀ ਦੇ ਸੰਪਾਦਨ ਦਾ ਕਾਰਜ ਸ਼ੁਰੂ ਕੀਤਾ ਗਿਆ, ਜਿਹੜਾ 1601 ਈ. ਤੋਂ ਸ਼ੁਰੂ ਹੋ ਕੇ 1604 ਈ. ਤਕ ਤਿੰਨ ਸਾਲਾਂ ਵਿਚ ਸੰਪੂਰਨ ਹੋਇਆ।

ਸਿਖ ਇਤਿਹਾਸ ਦੇ ਗੁਰਮੁਖੀ ਸੋਮਿਆਂ ਵਿਚੋਂ ਮਿਲਦੀ ਜਾਣਕਾਰੀ ਅਨੁਸਾਰ ਗੁਰੂ ਅਰਜਨ ਦੇਵ ਜੀ ਰੋਜ਼ਾਨਾ ਆਪਣਾ ਸਮਾਂ ਸਵੇਰੇ ਅੰਮ੍ਰਿਤ ਵੇਲੇ ਤੋਂ ਦਿਨ ਚੜ੍ਹਦੇ ਤਕ ਇਸ ਮਹਾਨ ਕੰਮ ਲਈ ਅਰਪਿਤ ਕਰਦੇ। ਆਪਣੀ ਨਿਗਰਾਨੀ/ਅਗਵਾਈ ਹੇਠ ਭਾਈ ਗੁਰਦਾਸ ਜੀ ਰਾਹੀਂ ਆਦਿ ਬੀੜ ਦੀ ਸੰਪਾਦਨਾ ਕਰਵਾਉਂਦੇ ਸਮੇਂ ਗੁਰੂ ਜੀ ਨੇ ਭਾਈ ਸਾਹਿਬ ਦੀ ਮਦਦ ਲਈ ਹੋਰ ਲਿਖਾਰੀ ਵੀ ਨਿਯੁਕਤ ਕੀਤੇ, ਕਿਉਂਕਿ ਇਤਨੀ ਵਡੀ ਸੇਵਾ ਲਈ ਅਜਿਹਾ ਜਰੂਰੀ ਸੀ। ਭਾਈ ਕੇਸਰ ਸਿੰਘ ਛਿੱਬਰ (**ਬੰਸਾਵਲੀਨਾਮਾ,** 1769 ਈ.) ਨੇ ਅਜਿਹੇ ਚਾਰ ਲਿਖਾਰੀਆਂ ਦਾ ਜ਼ਿਕਰ ਕੀਤਾ ਹੈ :

> ਭਾਈ ਸੰਤ ਦਾਸ ਤੇ ਹਰੀਆ ਸੁਖਾ ਮਨਸਾ ਰਾਮ ਲਿਖਦੇ ਜਾਨ। ਚਾਰੇ ਲਿਖਾਰੀ, ਜੋ
> ਸਾਹਿਬ [ਗੁਰੂ ਅਰਜਨ ਦੇਵ ਜੀ] ਕਰਨ ਬਖਾਨ॥ (ਚਰਨ/ਬੰਦ 5/31)

ਇਹ ਜਾਂ ਹੋਰ ਲਿਖਾਰੀ ਭਾਈ ਸਾਹਿਬ ਦੇ ਸਹਾਇਕ ਵਜੋਂ ਹਾਜ਼ਰ ਸਨ, ਪਰ ਮੁਖ ਸੇਵਾ ਭਾਈ ਸਾਹਿਬ ਹੀ ਕਰਦੇ ਤੇ ਅੰਤਿਮ ਰੂਪ ਗੁਰੂ ਅਰਜਨ ਦੇਵ ਜੀ ਦਿੰਦੇ। ਸੰਪਾਦਨਾ ਦਾ ਸਮੁਚਾ ਕਾਰਜ 'ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ'; 1 ਅਗਸਤ, 1604 ਈ. ਨੂੰ ਸਮਾਪਤ ਹੋਇਆ (ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ੧ ਪੋਥੀ ਲਿਖਿ ਪਹੁਚੇ-ਕਰਤਾਰਪੁਰੀ ਬੀੜ)। ਉਪਰੰਤ ਭਾਈ ਬੰਨੋ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਦੇਖ-ਰੇਖ ਹੇਠ ਪਹਿਲਾ ਉਤਾਰਾ ਸੈਂਚੀਆਂ ਦੇ ਰੂਪ ਵਿਚ ਕੀਤਾ। ਸਿਖ ਇਤਿਹਾਸ ਤੇ ਪਰੰਪਰਾ ਨੇ ਇਸ ਸਮੇਂ ਸੰਪਾਦਿਤ ਹੋਏ ਸਰੂਪ ਨੂੰ ਆਦਿ ਬੀੜ' ਜਾਂ 'ਆਦਿ ਗ੍ਰੰਥ' ਦੇ ਨਾਂ ਨਾਲ ਯਾਦ ਕੀਤਾ ਹੈ।

## 2.3 ਦਰਬਾਰ ਸਾਹਿਬ ਵਿਚ ਪ੍ਰਕਾਸ਼

ਸੰਪਾਦਨਾ ਉਪਰੰਤ 16 ਅਗਸਤ 1604 ਈ. ਨੂੰ ਆਦਿ ਬੀੜ ਦਾ, ਬਾਬਾ ਬੁਢਾ ਜੀ, ਭਾਈ ਗੁਰਦਾਸ, (ਗੁਰੂ) ਹਰਿਗੋਬਿੰਦ ਸਾਹਿਬ ਆਦਿ ਮੁਖੀ ਸਿਖਾਂ ਸਮੇਤ ਗੁਰੂ ਸਾਹਿਬ ਨੇ ਪੂਰੇ ਅਦਬ ਸਤਿਕਾਰ ਸਹਿਤ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਖੇ ਲਿਆ ਕੇ ਪ੍ਰਕਾਸ਼ ਕਰ ਦਿਤਾ। ਸਿਰ ਉਪਰ ਅਸਵਾਰਾ ਕਰਕੇ ਲਿਆਉਣ ਦੀ ਸੇਵਾ ਬਾਬਾ ਬੁੱਢਾ ਜੀ

ਨੇ ਕੀਤੀ ਤੇ ਗੁਰੂ ਅਰਜਨ ਦੇਵ ਜੀ ਆਪ ਚੌਰ ਦੀ ਸੇਵਾ ਕਰਦੇ ਆਏ। ਪਹਿਲੇ ਪ੍ਰਕਾਸ਼ ਤੇ ਸੇਵਾ-ਸੰਭਾਲ ਦੀ ਸੇਵਾ ਬਾਬਾ ਬੁਢਾ ਜੀ ਨੂੰ ਸੌਂਪੀ ਗਈ। ਪਹਿਲੀ ਵਾਰ ਪ੍ਰਕਾਸ਼ ਕਰਨ ਉਤੇ ਜੋ ਹੁਕਮਨਾਮਾ ਆਇਆ, ਉਹ ਸੀ :

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥**
**ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**
**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥...**
**ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥...**
**ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥**
**ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥**

**(ਸੂਹੀ ਮਹਲਾ ੫, ੭੮੩-੮੪)**

ਇਸੇ ਸਮੇਂ ਤੋਂ ਹੀ ਗੁਰਬਾਣੀ ਨਿਤਨੇਮ ਦੀ ਸੰਸਥਾਈ ਮਰਯਾਦਾ (ਨਿਤ-ਕ੍ਰਿਆ) ਦਾ ਕਾਰਜ ਅਰੰਭ ਹੋ ਗਿਆ। ਸਵੇਰੇ-ਸ਼ਾਮ ਪਾਠ ਹੁੰਦਾ, ਕਥਾ-ਵਾਰਤਾ ਕੀਤੀ ਜਾਂਦੀ। ਰਾਤ ਨੂੰ ਆਦਿ ਬੀੜ ਦਾ ਸੁਖਾਸਣ ਉਚਾ ਰਖਕੇ, ਗੁਰੂ ਸਾਹਿਬ ਆਪ ਹੇਠਾਂ ਸਜਦੇ। ਗੁਰੂ ਅਰਜਨ ਦੇਵ ਜੀ ਤੋਂ ਸ਼ੁਰੂ ਹੋਇਆ ਨਿਤ-ਮਰਯਾਦਾ ਦਾ ਪ੍ਰਬੰਧ ਵਰਤਮਾਨ ਤਕ ਜਾਰੀ ਹੈ।

## 2.4 ਪੁਨਰ-ਵਾਧਾ

ਤਲਵੰਡੀ ਸਾਬ੍ਹੋ (ਦਮਦਮਾ ਸਾਹਿਬ) ਵਿਖੇ ਗੁਰੂ ਗੋਬਿੰਦ ਸਿੰਘ ਜੀ **ਗੁਰੂ ਕੀਆਂ ਸਾਖੀਆਂ** (ਸਾਖੀ 98;103) ਅਨੁਸਾਰ "ਮਾਘ ਮਾਸੇ ਸੁਦੀ ਚੌਦਸ ਵੀਰਵਾਰ ਕੇ ਦਿਹੁੰ...[17 ਜਨਵਰੀ 1706 ਈ.]" ਪਹੁੰਚੇ ਸਨ ਅਤੇ "ਸੰਮਤ ਸਤਾਰਾ ਸੈ ਤ੍ਰੈਸਠ ਮਾਹ ਕਾਰਤਕ ਸੁਦੀ ਪੰਚਮੀ...[30 ਅਕਤੂਬਰ, 1706 ਈ.]" ਨੂੰ ਓਥੋਂ ਰਵਾਨਾ ਹੋਏ ਸਨ। ਇਸ ਸਮੇਂ ਦੌਰਾਨ ਸਾਬ੍ਹੋ ਕੀ ਤਲਵੰਡੀ (ਹੁਣ ਬਠਿੰਡਾ, ਪੰਜਾਬ) ਵਿਖੇ ਗੁਰੂ ਜੀ ਨੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਦਿ ਬੀੜ ਵਿਚ, ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਸ਼ਾਮਿਲ ਕਰਵਾ ਕੇ ਸ੍ਰੀ ਗ੍ਰੰਥ ਸਾਹਿਬ ਨੂੰ ਸੰਪੂਰਨਤਾ ਬਖਸ਼ੀ। ਸਿਖ ਪਰੰਪਰਾ ਤੇ ਇਤਿਹਾਸ ਵਿਚ ਇਥੇ ਪੁਨਰ-ਸੰਪਾਦਿਤ ਗ੍ਰੰਥ ਨੂੰ 'ਦਮਦਮੇ ਵਾਲੀ ਬੀੜ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਥੇ ਸੰਪੂਰਨ ਕੀਤੇ ਸਰੂਪ ਨੂੰ ਹੀ ਬਾਅਦ ਵਿਚ ਨੰਦੇੜ ਵਿਖੇ ਗੁਰਿਆਈ ਬਖਸ਼ੀ ਗਈ।

## 2.5 ਗੁਰਿਆਈ

ਸਿਖ ਸਿਧਾਂਤ ਮੁਤਾਬਿਕ ਭਾਵੇਂ 'ਸਬਦ' ਗੁਰੂ, ਗੁਰੂ ਨਾਨਕ ਦੇਵ ਜੀ ਨੇ ਹੀ ਸਥਾਪਤ ਕਰ ਦਿਤਾ ਸੀ (**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ ਸੋਰਠਿ** ਮ: ੧, ੬੩੫; **ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ ਰਾਮਕਲੀ** ਮ: ੧,

੯੪੩), ਪਰ ਸਬਦ (ਗ੍ਰੰਥ ਸਾਹਿਬ) ਦੀ ਇਕ ਸੰਸਥਾ ਵਜੋਂ ਸਥਾਪਨਾ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੀ ਗਈ।

ਗੁਰੂ ਗੋਬਿੰਦ ਸਿੰਘ ਜੀ ਨੇ ਦਖਣ ਵਿਚ ਨੰਦੇੜ, ਹਜ਼ੂਰ ਸਾਹਿਬ (ਮਹਾਂਰਾਸ਼ਟਰ) ਵਿਖੇ ਜੋਤੀ-ਜੋਤਿ ਸਮਾਉਣ ਤੋਂ ਇਕ ਦਿਨ ਪਹਿਲਾਂ 'ਕਾਰਤਕ ਮਾਸੇ ਸੁਦੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁੰ...ਸਤਰਾ ਸੈ ਪੈਸਠ ; 6 ਅਕਤੂਬਰ 1708 ਈ. ਵਿਚ 'ਗ੍ਰੰਥ ਸਾਹਿਬ' ਨੂੰ ਗੁਰਿਆਈ ਦੇ ਕੇ ਗੁਰੂ ਸੰਸਥਾ ਦੇ ਸਰੂਪ ਨੂੰ ਸੰਪੂਰਨ ਕਰ ਦਿਤਾ। ਇਸ ਅਲੌਕਿਕ ਤੇ ਇਤਿਹਾਸਕ ਲਮਹੇ ਨੂੰ ਇਸ ਸਮੇਂ ਸੰਗਤ ਵਿਚ ਹਾਜ਼ਰ ਭਾਈ ਨਰਬਦ ਸਿੰਘ ਭਟ ਨੇ ਇਸ ਤਰ੍ਹਾਂ ਕਲਮਬਧ ਕੀਤਾ ਹੈ:

> ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਮੁਕਾਮ ਨਦੇੜ ਤਟ ਗੁਦਾਵਰੀ ਦੇਸ ਦਖਣ, ਸਤਰਾ ਸੈ ਪੈਸਠ ਕਾਰਤਕ ਮਾਸੇ ਸੁਦੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁੰ ਭਾਈ ਦੈਆ ਸਿੰਘ ਸੇ ਬਚਨ ਹੋਆ ਸ੍ਰੀ ਗ੍ਰੰਥ ਸਾਹਿਬ ਲੇ ਆਓ ਬਚਨ ਪਾਇ ਦੈਆ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ॥ ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਆਗੇ ਭੇਟਾ ਰਾਖ ਮਾਥਾ ਟੇਕਾ। ਸਰਬਤਿ ਸੰਗਤਿ ਸੇ ਕਹਾ - ਮੇਰਾ ਹੁਕਮ ਹੈ, ਮੇਰੀ ਜਗਹ ਸ੍ਰੀ ਗੰਥ ਜੀ ਕੋ ਜਾਨਨਾ। ਜੋ ਸਿਖ ਜਾਨੇਗਾ, ਤਿਸਕੀ ਘਾਲ ਥਾਂਇ ਪਏਗੀ, ਗੁਰੂ ਤਿਸਕੀ ਬਾਹੁੜੀ ਕਰੇਗਾ, ਸਤਿ ਕਰਿ ਮਾਨਨਾ...(ਭਟ ਵਹੀ ਤਲਉਂਡਾ ਪ੍ਰਗਣਾ ਜੀਂਦ)।

ਭਾਈ ਸ੍ਵਰੂਪ ਸਿੰਘ ਕੌਸਿਸ, (**ਗੁਰੂ ਕੀਆਂ ਸਾਖੀਆਂ**, ਸਾਖੀ 112, ਪੰਨੇ ੨੦੦-੦੨) ਨੇ ਇਨ੍ਹਾਂ ਸ਼ਾਨਦਾਰ ਲਮਹਿਆਂ ਨੂੰ ਇਉਂ ਕਾਨੀਬਧ ਕੀਤਾ:

> ਸਿਖਾਂ ਗੁਰੂ ਜੀ ਤਰਫ ਦੇਖਾ...ਮਹਾਰਾਜ ਅਸਾਂ ਕੋ ਕਿਸ ਕੇ ਸਹਾਰੇ ਛੋਰ ਕੇ ਆਗੇ ਜਾ ਰਹੇ ਹੋ ਹਮੇਂ ਬਤਾਈਏ। ਸਤਿਗੁਰਾਂ ਧੀਰੇ ਸੇ ਕਹਾ ਸਿਖੋ ਇਹ ਪੰਥ ਅਸਾਂ ਸ੍ਰੀ ਅਕਾਲਪੁਰਖ ਕੀ ਆਗਿਆ ਸੇ ਸਾਜਾ ਹੈ ਉਹ ਇਸ ਕਾ ਹਰ ਥਾਂਇ ਹਰ ਮੁਸਕਲ ਮੇ ਸਹਾਈ ਹੋਇਗਾ। ਮੈ ਸੀਧਾ ਤੁਸਾ ਕੋ ਉਸ ਕੇ ਲੜ ਲਾਇਆ ਹੈ, ਉਹ ਆਪੇ ਲੜ ਲਗਿਆ ਕੀ ਲਾਜ ਪਾਲੇਗਾ। ਗੁਰੂ ਜੀ ਨੇ ਦਯਾ ਸਿੰਘ ਸੇ ਕਹਾ, ਭਾਈ ਸਿਖਾ ਸ੍ਰੀ ਗ੍ਰੰਥ ਸਾਹਿਬ ਲੈ ਆਈਏ, ਅਸਾਂ ਇਸੇ ਗੁਰਤਾ ਦੇਨੀ ਹੈ। ਬਚਨ ਪਾਇ ਭਾਈ ਦਯਾ ਸਿੰਘ ਨੇ ਸ੍ਰੀ ਗ੍ਰੰਥ ਜੀ ਲਿਆਇ ਕੇ ਪ੍ਰਕਾਸ ਕੀਆ, ਪੰਚਾਮ੍ਰਿਤ ਤਿਆਰ ਕਰ ਕੇ ਏਕ ਸਿਖ ਨੇ ਚੌਂਕੀ ਤੇ ਲਿਆਇ ਰਾਖਾ, ਅਰਦਾਸ ਉਪਰੰਤ ਸਤਿਗੁਰੂ ਜੀ ਗੁਰਤਾ ਦੇਨੇ ਲਾਗੇ। ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਲੀਏਰ ਹਾਥ ਮੇ ਲੈ ਕੇ ਚਾਰਪਾਈ ਤੇ ਬਿਰਾਜਮਾਨ ਹੋਇਆ ਦਯਾ

ਸਿੰਘ ਸੇ ਕਹਾ ਇਨੇ ਸ੍ਰੀ ਗ੍ਰੰਥ ਸਾਹਿਬ ਜੀ ਕੇ ਆਗੇ ਟਿਕਾਇ ਦਿਉ, ਸ੍ਰੀ ਮੁਖ ਥੀ ਇੰਜ ਬੋਲੇ: ਅਕਾਲ ਪੁਰਖ ਕੇ ਬਚਨ ਸਿਉ ਪਰਗਟ ਚਲਾਯੋ ਪੰਥ। ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਓ ਗ੍ਰੰਥ। ਗੁਰੂ ਖਾਲਸਾ ਮਾਨੀਐ, ਪਰਗਟ ਗੁਰੂ ਕੀ ਦੇਹਿ। ਜੋ ਸਿਖ ਮੋ ਮਿਲਬੋ ਚਹਹਿ, ਖੋਜ ਇਨਹੁ ਮਹਿ ਲੇਹੁ। ...ਉਪਰੰਤ ਰਬਾਬੀਆਂ ਕੀਰਤਨ ਅਰੰਭ ਕੀਆ, ਬਾਦ ਅਰਦਾਸੀਏ ਅਰਦਾਸ ਕਰ ਕੇ ਤ੍ਰਿਹਾਵਲ ਪ੍ਰਸਾਦ ਕੀ ਦੇਗ ਵਰਤਾਈ। ਸ੍ਰੀ ਗ੍ਰੰਥ ਜੀ ਕੋ ਗੁਰਤਾ ਮਿਲਨੇ ਉਪਰੰਤ ਮਹਾਨ ਜਗ ਹੋਆ ਸਭ ਗਰੀਬ ਅਥਿਤ ਸਾਧੂ ਬ੍ਰਾਹਮਨ ਏਸ ਜਗ ਮੇ ਪ੍ਰਸਾਦ ਪਾਵਣ ਆਏ, ਕਾਈ ਵਾਰਾਪਾਰ ਨਾ ਰਹਾ। ...ਇਸ ਕੇ ਉਪਰੰਤ ਸਤਿਗੁਰਾ ਕਹਾ, ਦਯਾ ਸਿੰਘਾ ਅਸਾ ਕੋ ਸ੍ਰੀ ਮਹਾਕਾਲ ਕੀ ਤਰਫ ਸੇ ਸਦਾ ਆਇ ਗਿਆ ਹੈ, ਤੁਸਾ ਧੀਰਜ ਸੇ ਕਾਮ ਲੈਨਾ, ਅਸੀ ਹੁਣ ਉਸ ਕੀ ਦਰਗਾਹ ਮੇ ਜਾਇ ਰਹੇ ਹਾ। ਵਾਹਗੁਰੂ ਜੀ ਕਾ ਖਾਲਸਾ, ਵਾਹਗੁਰੂ ਜੀ ਕੀ ਫਤੇ। ਇਸ ਤਰਾ ਸਰਬਤ ਖਾਲਸੇ ਥੀ ਫਤੇ ਗਜਾਇ ਛਿਤਾਲੀ ਬਰਖ ਨੌ ਮਹੀਨੇ ਚੌਦਾ ਦਿਵਸ ਕੀ ਆਰਬਲਾ ਭੋਗ ਸੰਮਤ ਸਤਰਾ ਸੈ ਪੈਸਠ ਕਾਰਤਕ ਸੁਦੀ ਪੰਚਮੀ ਕੇ ਦਿਹੁੰ ਇਸ ਮਾਤ ਲੋਕ ਸੇ ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ਕੇ ਮਹਾਵਾਕ ਅਨੁਸਾਰ ਨਿਰੰਕਾਰ ਕੀ ਜੋਤ ਮੇ ਜੋਤਿ ਸਮਾਇ ਗਈ...।

## III

### 3.1 ਸੰਪਾਦਨ-ਵਿਧੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਇਕ ਵਿਧੀ-ਵਿਸ਼ੇਸ਼ ਦੇ ਨਾਲ-ਨਾਲ ਇਕ ਸੁਤੰਤਰ ਵਿਸ਼ਵ-ਦ੍ਰਿਸ਼ਟੀ ਦੀ ਧਾਰਨੀ ਵੀ ਹੈ। ਇਹ ਵਿਸ਼ਵ-ਦ੍ਰਿਸ਼ਟੀ - ਸਥਾਨਕ ਭਾਸ਼ਾਵਾਂ, ਲੋਕ ਕਾਵਿ-ਰੂਪਾਂ ਅਤੇ ਖੇਤਰੀ ਰਾਗਾਂ ਨੂੰ ਧਰਮ, ਫਲਸਫੇ, ਗਿਆਨ ਆਦਿ ਜਿਹੇ ਮਿਆਰੀ ਤੇ ਕਲਾਸੀਕਲ ਜੀਵਨ ਸੁਹਜਾਂ, ਪਸਾਰਾਂ ਵਿਚ ਬਰਾਬਰ ਦੀ ਮਾਣਤਾ ਦਿੰਦੀ ਹੈ। ਇਸ ਤਰ੍ਹਾਂ ਸੰਪਾਦਨ-ਵਿਧੀ ਦਾ ਬੁਨਿਆਦੀ ਸੰਬੰਧ ਗੁਰਬਾਣੀ ਦੀ ਸੰਪਾਦਨ ਤਰਤੀਬ, ਉਸਦੇ ਅਧਾਰ, ਵਰਗੀਕਰਨ, ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਵਲੋਂ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨਿਰਧਾਰਨ ਲਈ ਨਿਰਮਤ ਕੀਤੀਆਂ (constructed) ਜੁਗਤਾਂ ਦੇ ਰੂਪਾਤਮਕ ਤੇ ਵਿਚਾਰਾਤਮਕ ਪਸਾਰਾਂ ਦੇ ਅਰਥ-ਭਾਵ ਸਮਝਣ ਨਾਲ ਹੈ। ਇਸ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਵਿਧੀ ਨੂੰ ਸਮਝਣ ਲਈ ਹੇਠਾਂ ਦਿਤੇ ਭਾਗਾਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ:

**I. ਬਾਣੀ-ਸੰਪਾਦਨ ਤਰਤੀਬ ਦੇ ਅਧਾਰ**

**II. ਵਰਗੀਕਰਨ**

### III. ਨਿਰਮਤ ਜੁਗਤਾਂ

**I. ਅਧਾਰ**

ਗੁਰੂ ਅਰਜਨ ਦੇਵ ਜੀ ਕੋਲ ਬਾਣੀ, ਇਕ ਸੰਕਲਨ/ਸੰਗ੍ਰਹਿ ਰੂਪ ਵਿਚ ਪ੍ਰਾਪਤ ਹੋਈ ਅਥਵਾ ਉਨ੍ਹਾਂ ਆਪ ਸੰਗ੍ਰਹਿ ਕੀਤੀ ਸੀ। ਇਸ ਲਈ ਗੁਰੂ ਗ੍ਰੰਥ ਸਾਹਿਬ ਦੀ ਸਮੁਚੀ ਬਾਣੀ ਨੂੰ ਸੰਪਾਦਿਤ ਕਰਨ ਸਮੇਂ ਪਹਿਲਾਂ ਇਕ ਵਿਸ਼ੇਸ਼ ਤਰਤੀਬ ਦਿਤੀ ਗਈ। ਇਸ ਤਰਤੀਬ ਦਾ ਅਧਾਰ ਸੁਬੁਧ ਸੰਪਾਦਕ (ਗੁਰੂ ਅਰਜਨ ਦੇਵ ਜੀ) ਨੇ ਕ੍ਰਮਾਨੁਸਾਰ ਮੁਖ ਤੌਰ ਉਤੇ ਤਿੰਨ ਪ੍ਰਕਾਰੀ ਰਖਿਆ ਹੈ:

**1.1 ਰਾਗ**

**1.2 ਕਾਵਿ ਅਤੇ**

**1.3 ਬਾਣੀਕਾਰ**

**1.1** ਪਹਿਲਾਂ ਦਰਸਾਏ ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਗੁਰਬਾਣੀ ਅਨੇਕ ਸਾਹਿਤਕ ਰੂਪਾਂ ਵਿਚ ਅਨਿਕ ਬਾਣੀਕਾਰਾਂ ਦੀ ਬਿਨ੍ਹਾਂ ਕਿਸੇ ਤਰਤੀਬ ਦੇ ਪੋਥੀਆਂ, ਸੈਂਚੀਆਂ, ਪਤਰਿਆਂ ਆਦਿ ਦੇ ਰੂਪ ਵਿਚ ਲਿਖਤੀ ਅਤੇ ਮੌਖਿਕ ਰੂਪ ਵਿਚ ਪ੍ਰਾਪਤ ਹੋਈ ਸੀ। ਪ੍ਰਾਪਤ ਸੰਕਲਨਾਂ/ਸੰਗ੍ਰਹਿਆਂ ਦੇ ਵਿਸ਼ਾਲ ਜ਼ਖੀਰੇ (ਪਿਉ ਦਾਦੇ ਦੇ ਖਜਾਨੇ) ਨੂੰ ਇਕ ਨਿਸ਼ਚਿਤ ਵਿਉਂਤ ਦੇ ਕੇ ਜਿਹੜਾ ਸੰਪਾਦਕੀ ਵਿਧਾਨ ਸਿਰਜਿਆ ਗਿਆ,ਉਸ ਦਾ ਪਹਿਲਾ ਮੁਖ ਅਧਾਰ ਰਾਗ ਰਖਿਆ ਗਿਆ ਹੈ। ਬਾਣੀ ਦਾ ਵਧੇਰੇ ਭਾਗ ਮੁਖ 31 ਰਾਗਾਂ ਤੇ ਅਗੇ 30 ਉਪ-ਰਾਗਾਂ ਵਿਚ ਵਿਉਂਤਿਆ ਗਿਆ ਹੈ। ਦੂਜੇ ਸ਼ਬਦਾਂ ਵਿਚ ਬਾਣੀ ਸੰਪਾਦਨ ਲਈ ਜਿਹੜੇ ਪ੍ਰਬੰਧ ਕਾਰਜਸ਼ੀਲ ਕੀਤੇ ਗਏ, ਉਨ੍ਹਾਂ ਵਿਚ ਰਾਗ-ਪ੍ਰਬੰਧ ਨੂੰ ਮੁਖ ਥਾਂ ਦਿਤੀ ਗਈ ਹੈ। ਗੁਰਬਾਣੀ ਸਿਰਲੇਖ ਵਿਧਾਨ ਵਿਚਲੇ ਅੰਗਾਂ (ਰਾਗ, ਘਰੁ, ਪੜਤਾਲ, ਜਤਿ, ਧੁਨਾਂ, ਸੁਧੰਗ, ਮਹਲਾ, ਬਾਣੀ ਨਾਂ: ਸੋ ਦਰੁ, ਸੋ ਪੁਰਖੁ, ਸੁਖਮਨੀ, ਸੁਚਜੀ...; ਕਾਵਿ ਰੂਪਾਂ : ਅਸਟਪਦੀ, ਪਦੁ, ਸਲੋਕ, ਛੰਤ ਆਦਿ) ਦੇ ਕ੍ਰਮ ਵਿਚ ਵੀ 'ਰਾਗ' ਨੂੰ ਪਹਿਲਾ ਸਥਾਨ ਦਿਤਾ ਗਿਆ ਹੈ।

**1.2** ਦੂਜਾ ਅਧਾਰ ਕਾਵਿ-ਰੂਪ ਦਾ ਹੈ। ਇਕ ਰਾਗ-ਵਿਸ਼ੇਸ਼ ਵਿਚ ਬਾਣੀ ਤਰਤੀਬ ਦਾ ਅਧਾਰ ਕਾਵਿ-ਰੂਪ ਨੂੰ ਬਣਾਇਆ ਗਿਆ ਹੈ। ਇਹ ਤਰਤੀਬ ਬਹੁਤ ਗੰਭੀਰ ਕਿਸਮ ਦੀ ਹੈ। ਰਾਗ-ਮੁਕਤ ਬਾਣੀਆਂ ਵਿਚ ਸੰਗੀਤ/ਰਾਗ ਦੀ ਸਿਧੇ ਰੂਪ ਵਿਚ ਵਰਤੋਂ ਦੀ ਥਾਂ ਕਾਵਿ-ਛੰਦਾਂ/ਰੂਪਾਂ ਨੂੰ ਅਧਾਰ ਬਣਾਇਆ ਗਿਆ ਹੈ। ਵਰਤੇ ਗਏ ਸਾਰੇ ਕਾਵਿ-ਰੂਪ ਸੰਚਾਰ-ਮੁਖੀ ਹੋਣ ਦੇ ਨਾਲ-ਨਾਲ ਬਾਣੀ ਦੀ ਭਾਵ-ਬਿਰਤੀ ਅਨੁਸਾਰ ਰੂਪਾਂਤਰਤ ਹੋ ਕੇ ਵਰਤੇ ਤੇ ਤਰਤੀਬੇ ਗਏ ਹਨ। ਸੰਬੰਧਿਤ ਥਾਂ ਇਨ੍ਹਾਂ ਦੀ ਤਰਤੀਬ ਮੁਖ ਤੌਰ ਉਤੇ ਇਸ ਤਰ੍ਹਾਂ ਹੈ :

**(1)** ਸਭ ਤੋਂ ਪਹਿਲਾਂ 'ਪਦ' ਅਤੇ ਇਸ ਦੇ ਅਨੇਕ ਰੂਪਾਂ-ਇਕਪਦਾ, ਦੁਪਦੇ, ਤ੍ਰਿਪਦੇ,

ਚਉਪਦੇ...ਅਸਟਪਦੀ ਨੂੰ ਕ੍ਰਮਾਵਾਰ ਵਰਤਿਆ ਗਿਆ ਹੈ।

**(2)** ਫਿਰ ਛੰਤ ਜਾਂ ਇਸ ਦੇ ਸਮਾਨੰਤਰ ਬਾਣੀ, ਜਿਵੇਂ ਪਹਰੇ,ਨਿਖੜਵੇਂ ਸਬਦ ਆਦਿ ਨੂੰ ਥਾਂ ਦਿਤੀ ਗਈ ਹੈ।

**(3)** ਤੀਜੇ ਥਾਂ ਵਿਸ਼ੇਸ਼ ਕਾਵਿ-ਰੂਪ/ਲੰਮੀਆਂ ਬਾਣੀਆਂ, ਜਿਵੇਂ ਵਣਜਾਰਾ, ਬਾਰਹਮਾਹਾ, ਬਾਵਨ ਅਖਰੀ, ਸੁਖਮਨੀ, ਥਿਤੀ ਆਦਿ ਨੂੰ ਸ਼ਾਮਿਲ ਕੀਤਾ ਗਿਆ ਹੈ।

**(4)** ਕ੍ਰਮ ਵਿਚ ਚੌਥੀ ਥਾਂ ਵਾਰਾਂ ਹਨ, ਜਿਨ੍ਹਾਂ ਦੀ ਕੁਲ ਗਿਣਤੀ 22 ਹੈ।

**1.3** ਕਾਵਿ-ਰੂਪਾਂ ਨੂੰ ਬਾਣੀਕਾਰਾਂ ਅਨੁਸਾਰ ਤਰਤੀਬਿਆ ਹੈ, ਭਾਵ ਰਾਗ ਉਪਰੰਤ ਹਰੇਕ ਕਾਵਿ-ਰੂਪ ਵਿਚ ਬਾਣੀ ਦੀ ਤਰਤੀਬ ਦਾ ਅਧਾਰ ਬਾਣੀਕਾਰ ਨੂੰ ਬਣਾਇਆ ਗਿਆ ਹੈ।ਹਰੇਕ ਰਾਗ ਵਿਚ ਸਭ ਤੋਂ ਪਹਿਲ ਗੁਰੂ ਸਾਹਿਬਾਨ ਨੂੰ ਦਿਤੀ ਗਈ ਹੈ। ਗੁਰੂ ਬਾਣੀਕਾਰਾਂ ਵਿਚੋਂ ਪਹਿਲ ਗੁਰੂ ਨਾਨਕ ਦੇਵ ਜੀ, ਫਿਰ ਕ੍ਰਮਵਾਰ ਦੂਜੇ; ਤੀਜੇ; ਚੌਥੇ; ਪੰਜਵੇਂ; ਨੌਵੇਂ ਗੁਰੂ ਸਾਹਿਬਾਨ ਨੂੰ ।ਇਸੇ ਤਰ੍ਹਾਂ ਭਗਤ ਸਾਹਿਬਾਨ ਵਿਚੋਂ ਪਹਿਲ ਭਗਤ ਕਬੀਰ ਜੀ ਦੀ ਤੇ ਫਿਰ ਕ੍ਰਮਵਾਰ ਹੇਠਾਂ ਦਿਤੀ ਸੂਚੀ ਅਨੁਸਾਰ ਹੈ। ਇਸੇ ਤਰ੍ਹਾਂ ਭਟ ਸਾਹਿਬਾਨ ਅਤੇ ਗੁਰਸਿਖਾਂ ਦੀ ਬਾਣੀ ਨੂੰ ਸੰਬੰਧਿਤ ਥਾਂ ਦਿਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਕੁਲ ਰਚੈਤਾ/ਬਾਣੀਕਾਰ 35 ਹਨ। ਤਰਤੀਬ/ ਕ੍ਰਮਾਨੁਸਾਰ ਅਤੇ ਸਮਝਣ ਹਿਤ ਮੁਖ ਰੂਪ ਵਿਚ ਇਨ੍ਹਾਂ ਦੇ ਚਾਰ ਹਿਸੇ ਕੀਤੇ ਜਾਂਦੇ ਹਨ :

**(1) ਗੁਰੂ ਸਾਹਿਬਾਨ (ਛੇ):**1. ਗੁਰੂ ਨਾਨਕ ਦੇਵ ਜੀ, 2. ਗੁਰੂ ਅੰਗਦ ਦੇਵ ਜੀ, 3. ਗੁਰੂ ਅਮਰਦਾਸ ਜੀ, 4. ਗੁਰੂ ਰਾਮਦਾਸ ਜੀ, 5. ਗੁਰੂ ਅਰਜਨ ਦੇਵ ਜੀ, 6. ਗੁਰੂ ਤੇਗ ਬਹਾਦਰ ਸਾਹਿਬ ਜੀ।

**(2) ਭਗਤ ਸਾਹਿਬਾਨ (ਪੰਦਰਾਂ):**1. ਭਗਤ ਕਬੀਰ ਜੀ, 2. ਭਗਤ ਨਾਮਦੇਵ ਜੀ, 3. ਭਗਤ ਰਵਿਦਾਸ ਜੀ, 4. ਭਗਤ ਰਾਮਾਨੰਦ ਜੀ, 5. ਭਗਤ ਜੈ ਦੇਵ ਜੀ, 6. ਭਗਤ ਤ੍ਰਿਲੋਚਨ ਜੀ, 7. ਭਗਤ ਧੰਨਾ ਜੀ, 8. ਭਗਤ ਸੈਣ ਜੀ, 9. ਭਗਤ ਪੀਪਾ ਜੀ, 10. ਭਗਤ ਭੀਖਨ ਜੀ, 11. ਭਗਤ ਸਧਨਾ ਜੀ, 12. ਭਗਤ ਪਰਮਾਨੰਦ ਜੀ, 13. ਭਗਤ ਸੂਰਦਾਸ ਜੀ, 14. ਭਗਤ ਬੇਣੀ ਜੀ, 15. ਸੇਖ ਫਰੀਦ ਜੀ।

**(3) ਭਟ ਸਾਹਿਬਾਨ (ਗਿਆਰਾਂ):** 1. ਭਟ ਕਲਸਹਾਰ ਜੀ,2. ਭਟ ਜਾਲਪ ਜੀ, 3. ਭਟ ਕੀਰਤ ਜੀ, 4. ਭਟ ਭਿਖਾ ਜੀ, 5. ਭਟ ਸਲ੍ਹ ਜੀ, 6. ਭਟ ਭਲ੍ਹ ਜੀ, 7. ਭਟ ਨਲ੍ਹ ਜੀ, 8. ਭਟ ਗਯੰਦ ਜੀ, 9. ਭਟ ਮਥੁਰਾ ਜੀ, 10. ਬਲ੍ਹ ਜੀ, 11. ਭਟ ਹਰਿਬੰਸ ਜੀ।

**(4) ਗੁਰਸਿਖ (ਤਿੰਨ):** 1.ਰਾਇ ਬਲਵੰਡ ਜੀ, 2. ਸਤਾ ਡੂਮ ਜੀ, 3. ਬਾਬਾ ਸੁੰਦਰ ਜੀ

ਬਾਣੀ ਤਰਤੀਬ ਦੇ ਉਕਤ ਦਰਸਾਏ ਤਿੰਨ ਅਧਾਰ ਮੁਖ ਹਨ, ਹੋਰ ਵੀ ਕਈ ਅਧਾਰ (ਜਿਵੇਂ ਘਰੁ, ਛੰਦ, ਰੁਤਾਂ ਆਦਿ) ਤਲਾਸ਼ੇ ਜਾ ਸਕਦੇ ਹਨ। ਸੰਬੰਧਿਤ ਥਾਂ ਰਾਗ ਵਿਚ ਬਾਣੀਕਾਰ/ਕਾਵਿ-ਵਿਸ਼ੇਸ਼ ਵਿਚ ਬਾਣੀ ਨਾ ਹੋਣ ਦੀ ਸੂਰਤ ਵਿਚ ਅਗਲੇਰੇ ਬਾਣੀਕਾਰ

/ਕਾਵਿ-ਰੂਪ ਨੂੰ ਥਾਂ ਦਿਤੀ ਗਈ ਹੈ, ਜਿਵੇਂ ਗੁਰੂ ਅੰਗਦ ਦੇਵ ਦੀ ਬਾਣੀ ਕੇਵਲ ਸਲੋਕਾਂ ਵਿਚ ਹੈ, ਇਹ ਉਕਤ ਤਰਤੀਬ ਵਿਚ ਹਰੇਕ ਥਾਂ ਨਹੀਂ ਆ ਸਕੇ। ਇਸੇ ਤਰ੍ਹਾਂ ਦੀ ਉਦਾਹਰਨ ਭਗਤ ਰਵਿਦਾਸ ਜੀ ਦੇ ਹਵਾਲੇ ਵਿਚ ਦਿਤੀ ਜਾ ਸਕਦੀ ਹੈ। ਇਨ੍ਹਾਂ ਨੇ ਛੰਦਾਂ/ਅਸਟਪਦੀਆਂ ਦੀ ਬਾਣੀ ਰਚਨਾ ਨਹੀਂ ਕੀਤੀ। ਇਸ ਕਰਕੇ ਉਹ ਕਾਵਿ-ਅਧਾਰੀ ਤਰਤੀਬ 'ਚ ਹਰੇਕ ਥਾਂ ਸ਼ਾਮਿਲ ਨਹੀਂ ਹੋਣਗੇ।

**II. ਵਰਗੀਕਰਨ**

ਸੰਪਾਦਿਤ ਗੁਰਬਾਣੀ ਦੇ ਸਮੁਚੇ ਸਰੂਪ (ਵਡਾਕਾਰੀ 1430 ਪੰਨਿਆਂ) ਨੂੰ ਪੰਜ ਮੁਖ ਭਾਗਾਂ ਵਿਚ ਵੰਡ ਕੇ ਸਮਝਿਆ ਜਾ ਸਕਦਾ ਹੈ :

2.1 ਤਤਕਰਾ
2.2 ਨਿਤਨੇਮ ਬਾਣੀਆਂ (ਪੰਨੇ 1-13)
2.3 ਰਾਗ-ਬਧ ਬਾਣੀਆਂ (ਪੰਨੇ 14-1353)
2.4 ਰਾਗ-ਮੁਕਤ ਬਾਣੀਆਂ (ਪੰਨੇ 1353-1429)
2.5 ਰਾਗਮਾਲਾ (ਪੰਨੇ 1429-1430)

**2.1 ਤਤਕਰਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਤਤਕਰਾ ਹੈ। ਗਿਣਤੀ ਵਿਚ ੧੪੩੦ ਮੂਲ ਪਾਠ ਦੇ ਪੰਨਿਆਂ ਦਾ ਇਹ ਹਿਸਾ ਨਹੀਂ। ਇਸਦੇ ਦੋ ਮੁਖ ਭਾਗ ਹਨ : ਰਾਗ ਸੂਚਕ ਤੇ ਸਬਦ ਸੂਚਕ। ਰਾਗ ਸੂਚਕ 'ਤਤਕਰਾ ਰਾਗਾਂ ਕਾ' ਹੈ। ਇਸ ਵਿਚ ਨਿਤਨੇਮ ਬਾਣੀਆਂ (ਜਪੁ, ਸੋਦਰੁ, ਸੋ ਪੁਰਖੁ, ਸੋਹਿਲਾ), ਸਿਰੀਰਾਗੁ ਤੋਂ ਰਾਗੁ ਜੈਜਾਵੰਤੀ ਤਕ ੩੧ ਰਾਗ, ਰਾਗ-ਮੁਕਤ ਬਾਣੀਆਂ (ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ, ਮੁੰਦਾਵਣੀ ਮਹਲਾ ੫, ਰਾਗਮਾਲਾ) ਆਦਿ ਦੇ ਪੰਨਾ-ਅੰਕ ਸੰਕੇਤ ਕੀਤੇ ਹੋਏ ਹਨ।

ਦੂਜਾ ਮੁਖ ਭਾਗ 'ਤਤਕਰਾ ਸਬਦਾਂ ਕਾ' ਹੈ। ਇਸ ਵਿਚ 31 ਰਾਗਾਂ ਵਿਚਲੇ ਸ਼ਬਦਾਂ ਦੇ ਪੰਨਾ-ਅੰਕ ਅਤੇ ਰਾਗ-ਮੁਕਤ ਬਾਣੀਆਂ ਦੇ ਪੰਨਾ-ਅੰਕ ਦਿਤੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਦਾ ਤਤਕਰਾ ਬਹੁਤ ਵਿਸਤਾਰ ਪੂਰਵਕ ਹੈ। ਗੁਰਬਾਣੀ ਵਿਚ ਜਿੰਨੀਆਂ ਵੀ ਛੋਟੀਆਂ/ਵਡੀਆਂ ਬਾਣੀਆਂ ਜਾਂ ਸ਼ਬਦ ਹਨ, ਉਹਨਾਂ ਸਭਨਾਂ ਦੀ ਪਹਿਲੀ ਤੁਕ ਦੇ ਅੰਕ-ਸਥਾਨ ਦਾ ਵੇਰਵਾ, ਕਰਤਿਆਂ ਸਮੇਤ ਅੰਕਿਤ ਕੀਤਾ ਗਿਆ ਹੈ। ਜਿਥੇ-ਜਿਥੇ, ਜੋ-ਜੋ ਬਾਣੀ ਹੈ, ਉਹ ਤਤਕਰੇ ਤੋਂ ਪਤਾ ਲਗ ਜਾਂਦੀ ਹੈ। 'ਤਤਕਰਾ' ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ-ਪ੍ਰਬੰਧ ਦਾ ਵਿਸ਼ੇਸ਼ ਭਾਗ ਹੈ।

## 2.2 ਨਿਤਨੇਮ ਬਾਣੀਆਂ (ਪੰਨੇ 1-13)

ਪਹਿਲੇ 13 ਪੰਨਿਆਂ ਉਤੇ ਤਿੰਨ ਬਾਣੀਆਂ ਹਨ, ਜਿਨ੍ਹਾਂ ਨੂੰ ਨਿਤਨੇਮ ਦੀਆਂ ਬਾਣੀਆਂ ਕਿਹਾ ਜਾਂਦਾ ਹੈ:

(1) ਜਪੁ ਜੀ ਸਾਹਿਬ
(2) ਸੋਦਰੁ ,ਸੋ ਪੁਰਖੁ (ਰਹਰਾਸਿ)
(3) ਸੋਹਿਲਾ

## 2.3 ਰਾਗ-ਬਧ ਬਾਣੀਆਂ (ਪੰਨੇ 14-1353)

ਪੰਨਾ ੧੪ ਤੋਂ ਲੈ ਕੇ ੧੩੫੩ ਤਕ ਦੀ ਬਾਣੀ ਨੂੰ ਮੁਖ ੩੧ ਸ਼ੁਧ ਰਾਗਾਂ ਵਿਚ ਵੰਡ ਕੇ ਲਿਖਿਆ ਗਿਆ ਹੈ। ਪਹਿਲਾ ਰਾਗੁ ਸਿਰੀਰਾਗੁ ਹੈ ਅਤੇ ਅੰਤਮ ਇਕਤੀਵਾਂ ਰਾਗੁ ਜੈਜਾਵੰਤੀ ਹੈ। ੩੧ ਸ਼ੁਧ ਰਾਗਾਂ ਵਿਚ ੩0 ਮਿਸ਼ਰਤ ਰਾਗਾਂ ਦੇ ਸ਼ਬਦ ਵੀ ਲਿਖੇ ਹੋਏ ਹਨ। ਸੋ, ਇਸ ਤਰ੍ਹਾਂ ੩੧ ਸ਼ੁਧ ਤੇ ੩0 ਮਿਸ਼ਰਤ, ਕੁਲ ੬੧ ਰਾਗਾਂ ਵਿਚ ਬਾਣੀ ਹੈ। ਰਾਗਾਂ ਦਾ ਕ੍ਰਮਾਨੁਸਾਰ ਵੇਰਵਾ ਇਸ ਤਰ੍ਹਾਂ ਹੈ:

**ਸ਼ੁਧ ਰਾਗ (ਇਕਤੀ):**

| | | |
|---|---|---|
| 1. ਸਿਰੀਰਾਗੁ (੧੪) | 2. ਮਾਝ (੯੪) | 3. ਗਉੜੀ (੧੫੧) |
| 4. ਆਸਾ (੩੪੭) | 5. ਗੂਜਰੀ (੪੮੯) | 6. ਦੇਵਗੰਧਾਰੀ (੫੨੭) |
| 7. ਬਿਹਾਗੜਾ (੫੩੭) | 8. ਵਡਹੰਸੁ (੫੫੭) | 9. ਸੋਰਠਿ (੫੯੫) |
| 10. ਧਨਾਸਰੀ (੬੬0) | 11. ਜੈਤਸਰੀ (੬੯੬) | 12. ਟੋਡੀ (੭੧੧) |
| 13. ਬੈਰਾੜੀ (੭੧੯) | 14. ਤਿਲੰਗ (੭੨੧) | 15. ਸੂਹੀ (੭੨੮) |
| 16. ਬਿਲਾਵਲੁ (੭੯੫) | 17. ਗੋਂਡ (੮੫੯) | 18. ਰਾਮਕਲੀ (੮੭੬) |
| 19. ਨਟਨਾਰਾਇਨ (੯੭੫) | 20. ਮਾਲੀਗਉੜਾ (੯੮੪) | 21. ਮਾਰੂ (੯੮੯) |
| 22. ਤੁਖਾਰੀ (੧੧0੭) | 23. ਕੇਦਾਰਾ (੧੧੧੮) | 24. ਭੈਰਉ (੧੧੨੫) |
| 25. ਬਸੰਤੁ (੧੧੬੮) | 26. ਸਾਰੰਗ (੧੧੯੭) | 27. ਮਲਾਰ (੧੨੫੪) |
| 28. ਕਾਨੜਾ (੧੨੯੪) | 29. ਕਲਿਆਨੁ (੧੩੧੯) | 30. ਪ੍ਰਭਾਤੀ (੧੩੨੭) |
| 31. ਜੈਜਾਵੰਤੀ (੧੩੫੨) | | |

**ਮਿਸ਼ਰਤ ਰਾਗ (ਤੀਹ) :**

| | |
|---|---|
| 1. ਗਉੜੀ ਗੁਆਰੇਰੀ | (੧੬੪) |
| 2. ਗਉੜੀ ਦਖਣੀ | (੧੫੨) |
| 3. ਗਉੜੀ ਚੇਤੀ | (੧੫੪) |
| 4. ਗਉੜੀ ਬੈਰਾਗਣਿ | (੧੫੬) |
| 5. ਗਉੜੀ ਦੀਪਕੀ | (੧੨) |
| 6. ਗਉੜੀ ਪੂਰਬੀ ਦੀਪਕੀ | (੧੫੭) |

7. ਗਉੜੀ ਪੂਰਬੀ (੨੦੪)
8. ਗਉੜੀ ਮਾਝ (੨੧੮)
9. ਗਉੜੀ ਮਾਲਵਾ (੨੧੪)
10. ਗਉੜੀ ਮਾਲਾ (੨੧੪)
11. ਗਉੜੀ ਭੀ ਸੋਰਠਿ ਭੀ (੩੩੦)
12. ਆਸਾ ਕਾਫੀ (੩੯੬)
13. ਆਸਾਵਰੀ (੩੬੯)
14. ਆਸਾਵਰੀ ਸੁਧੰਗ (੩੬੯)
15. ਵਡਹੰਸ ਦਖਣੀ (੫੮੦)
16. ਤਿਲੰਗ ਕਾਫੀ (੭੨੬)
17. ਸੂਹੀ ਕਾਫੀ (੭੬੧)
18. ਸੂਹੀ ਲਲਿਤ (੭੯੩)
19. ਬਿਲਾਵਲੁ ਦਖਣੀ (੮੪੩)
20. ਬਿਲਾਵਲੁ ਗੋਂਡ (੮੭੪)
21. ਬਿਲਾਵਲੁ ਮੰਗਲ (੭੪੪)
22. ਰਾਮਕਲੀ ਦਖਣੀ (੯੨੯)
23. ਨਟ (੯੮੦)
24. ਮਾਰੂ ਕਾਫੀ (੧੦੧੪)
25. ਮਾਰੂ ਦਖਣੀ (੧੦੩੩)
26. ਬਸੰਤੁ ਹਿੰਡੋਲ (੧੧੭੧)
27. ਕਲਿਆਨੁ ਭੋਪਾਲੀ (੧੩੨੧)
28. ਪ੍ਰਭਾਤੀ ਬਿਭਾਸ (੧੩੩੭)
29. ਬਿਭਾਸ ਪ੍ਰਭਾਤੀ (੧੩੪੯)
30.ਪ੍ਰਭਾਤੀ ਦੱਖਣੀ (੧੩੪੩)

**2.4 ਰਾਗ-ਮੁਕਤ ਬਾਣੀਆਂ (ਪੰਨੇ 1353-1429)**

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਤਲਾ ਹਿਸਾ ਰਾਗ-ਮੁਕਤ ਬਾਣੀ ਦਾ ਹੈ, ਵੇਰਵਾ ਇਸ ਤਰ੍ਹਾਂ ਹੈ :

1. ਸਲੋਕ ਸਹਸਕ੍ਰਿਤੀ ਮਹਲਾ ੧ (ਪੰਨਾ ੧੩੫੩)
2. ਸਲੋਕ ਸਹਸਕ੍ਰਿਤੀ ਮਹਲਾ ੫ (ਪੰਨਾ ੧੩੫੩)
3. ਮਹਲਾ ੫ ਗਾਥਾ (ਪੰਨਾ ੧੩੬੦)
4. ਫੁਨਹੇ ਮਹਲਾ ੫ (ਪੰਨਾ ੧੩੬੧)
5. ਚਉਬੋਲੇ ਮਹਲਾ ੫ (ਪੰਨਾ ੧੩੬੩)
6. ਸਲੋਕ ਭਗਤ ਕਬੀਰ ਜੀਉ ਕੇ (ਪੰਨਾ ੧੩੬੪)

7. ਸਲੋਕ ਸੇਖ ਫਰੀਦ ਕੇ (ਪੰਨਾ ੧੩੭੭)
8. ਸਵਯੇ ਸ੍ਰੀ ਮੁਖਬਾਕੵ ਮਹਲਾ ੫ (ਪੰਨਾ ੧੩੮੫)
9. ਸਵਈਏ ਮਹਲੇ ਪਹਿਲੇ ਕੇ ੧ (ਪੰਨਾ ੧੩੮੯)
10. ਸਵਈਏ ਮਹਲੇ ਦੂਜੇ ਕੇ ੨ (ਪੰਨਾ ੧੩੯੧)
11. ਸਵਈਏ ਮਹਲੇ ਤੀਜੇ ਕੇ ੩ (ਪੰਨਾ ੧੩੯੨)
12. ਸਵਈਏ ਮਹਲੇ ਚਉਥੇ ਕੇ ੪ (ਪੰਨਾ ੧੩੯੬)
13. ਸਵਈਏ ਮਹਲੇ ਪੰਜਵੇ ਕੇ ੫ (ਪੰਨਾ ੧੪੦੬)
14. ਸਲੋਕ ਵਾਰਾ ਤੇ ਵਧੀਕ (ਪੰਨਾ ੧੪੧੦)
15. ਸਲੋਕ ਮਹਲਾ ੯ (ਪੰਨਾ ੧੪੨੬)
16. ਮੁੰਦਾਵਣੀ ਮਹਲਾ ੫ (ਪੰਨਾ ੧੪੨੯)
17. ਸਲੋਕ ਮਹਲਾ ੫ (ਪੰਨਾ ੧੪੨੯)

**2.5 ਰਾਗਮਾਲਾ (ਪੰਨੇ 1429-1430)**

ਅੰਤ ਵਿਚ ਰਾਗਮਾਲਾ ਹੈ। ਇਹ ਰਾਗਮਾਲਾ, ਰਾਗਾਂ ਤੇ ਰਾਗਣੀਆਂ ਦੀ ਲੜੀ, ਨਾਮਾਵਲੀ ਹੈ, ਜਿਹੜੀ ਰਾਗਾਂ ਦੇ ਵਿਧਾਨ ਸੰਬੰਧੀ ਹੈ।

**III.ਨਿਰਮਤ ਜੁਗਤਾਂ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਲਈ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੇ ਵਿਸ਼ਾਲ ਜ਼ਖੀਰੇ ਨੂੰ ਇਕ ਨਿਸ਼ਚਿਤ ਰੂਪ ਦੇਣ ਅਤੇ ਗ੍ਰਹਿਣਯੋਗ ਬਨਾਉਣ ਲਈ ਅਨੇਕ ਜੁਗਤਾਂ ਦਾ ਨਿਰਮਾਣ ਕੀਤਾ, ਜਿਨ੍ਹਾਂ ਵਿਚ ਸੰਪਾਦਕੀ ਵਿਦਿਆ ਦੇ ਨਾਲ-ਨਾਲ ਕਾਵਿ-ਸ਼ਾਸਤਰ, ਧਰਮ-ਸ਼ਾਸਤਰ ਤੇ ਰਾਗ-ਵਿਦਿਆ ਦੀ ਅਜਿਹੀ ਸੂਝ ਕਾਰਜਸ਼ੀਲ ਹੈ, ਜਿਹੜੀ ਗੁਰਬਾਣੀ ਪਾਠ ਨੂੰ ਸਪਸ਼ਟ,ਸੰਚਾਰਯੋਗ ਤੇ ਗ੍ਰਹਿਣਸ਼ੀਲ ਬਣਾਉਂਦੀ ਹੈ। ਬਾਣੀ ਸੰਪਾਦਨ ਵਿਚ ਵਰਤੀ ਅਜਿਹੀ ਸੂਝ ਤਥਾ ਜੁਗਤ ਦੇ ਫਲਸਰੂਪ ਇਕ ਲਾਸਾਨੀ ਕਿਸਮ ਦਾ ਸੰਪਾਦਕੀ ਮਾਡਲ ਨਿਰਮਤ ਹੋਇਆ। ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਨ-ਮਾਡਲ ਦੀ ਉਸਾਰੀ ਲਈ ਸਿਰਜੀਆਂ ਗਈਆਂ ਜੁਗਤਾਂ ਵਿਚੋਂ ਮੁਖ ਤਿੰਨ ਹਨ:

**3.1 ਸਿਰਲੇਖ ਜੁਗਤ**
**3.2 ਅੰਕ ਜੁਗਤ**
**3.3 ਰਹਾਉ ਜੁਗਤ**
**3.4 ਫੁਟਕਲ ਜੁਗਤਾਂ**

**3.1 ਸਿਰਲੇਖ ਜੁਗਤ**

ਬਹੁਭਾਂਤੀ ਸਰੂਪ ਦੀ ਧਾਰਨੀ ਇਹ ਜੁਗਤ ਆਪਣੇ-ਆਪ ਵਿਚ ਇਕ ਪ੍ਰਬੰਧ ਵਜੋਂ ਕਾਰਜਸ਼ੀਲ ਹੈ। ਇਸ ਜੁਗਤ ਰਾਹੀਂ ਰਾਗ, ਕਾਵਿ-ਰੂਪ ਅਤੇ ਬਾਣੀਕਾਰਾਂ ਦੀ ਪਛਾਣ ਦੇ ਨਾਲ-ਨਾਲ ਸੰਬੰਧਿਤ ਬਾਣੀ ਦੇ ਉਚਾਰਨ/ਗਾਇਨ ਸੰਬੰਧੀ ਵੀ ਸੰਕੇਤ ਕੀਤਾ ਗਿਆ ਹੈ।

ਸ਼ਬਦ ਤੇ ਅੰਕ-ਰੂਪ ਵਿਚ ਯੁਕਤ ਹੋਏ ਸਿਰਲੇਖਾਂ ਵਿਚ ਸੰਬੰਧਿਤ ਬਾਣੀ ਦੀ ਸਥਿਤੀ (ਗਿਣਤੀ/ਬਿਉਰਾ) ਵੀ ਦਰਸਾਈ ਮਿਲਦੀ ਹੈ। ਇਸੇ ਤਰ੍ਹਾਂ ਛੰਦ ਤੇ ਭਾਸ਼ਾਈ ਪਖਾਂ ਦੇ ਸੰਕੇਤ ਵੀ ਪ੍ਰਾਪਤ ਹਨ। ਮੰਗਲਾਚਰਨ, ਜਿਸ ਨੂੰ 'ਮੂਲ ਮੰਤ੍ਰ' ਕਿਹਾ ਜਾਂਦਾ ਹੈ, ਸਥਾਨ ਦੀ ਦ੍ਰਿਸ਼ਟੀ ਤੋਂ ਤਾਂ ਸਿਰਲੇਖ-ਪ੍ਰਬੰਧ ਦਾ ਹੀ ਭਾਗ ਹੈ, ਪਰ ਇਸ ਦੀ ਸੁਤੰਤਰ ਹੋਂਦ ਵੀ ਹੈ। ਗੁਰਬਾਣੀ ਵਿਚ ਮੂਲਮੰਤ੍ਰ ਸੰਪੂਰਨ ਤੇ ਸੰਖੇਪ ਮੁਖ ਚਾਰ ਰੂਪਾਂ ਵਿਚ ਆਇਆ ਹੈ:

(1) ੧ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

(2) ੧ੴ ਸਤਿਨਾਮੁ ਕਰਤਾਪੁਰਖੁ ਗੁਰਪ੍ਰਸਾਦਿ॥

(3) ੧ੴ ਸਤਿਨਾਮੁ ਗੁਰਪ੍ਰਸਾਦਿ॥

(4) ੧ੴ ਸਤਿ ਗੁਰਪ੍ਰਸਾਦਿ॥

ਮੰਗਲਾਚਰਨ ਤੋਂ ਬਿਨ੍ਹਾਂ ਸਿਰਲੇਖਾਂ ਵਿਚਲੀ ਵਸਤੂ-ਸਮਗਰੀ ਦੇ ਸਮੁਚੇ ਅੰਗਾਂ ਨੂੰ ਨਿਮਨਾਨੁਸਾਰੀ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

**(1)ਸੰਗੀਤਕ ਅੰਗ :**ਬਾਣੀ ਸਿਰਲੇਖਾਂ ਦਾ ਮੁਖ ਅੰਗ ਸੰਗੀਤ ਮੂਲਕ ਹੈ। ਕ੍ਰਮ ਜਾਂ ਤਰਤੀਬ ਦੇ ਲਿਹਾਜ਼ ਨਾਲ ਰਾਗ ਨੂੰ ਪਹਿਲੀ ਥਾਂ ਮਿਲੀ ਹੈ। ਸਮੁਚੇ ਸਿਰਲੇਖਾਂ ਵਿਚ ਸੰਗੀਤ-ਮੂਲਕ ਸੰਕੇਤ ਹਨ : **ਰਾਗ ਨਾਂ** (ਸਾਰੀ ਬਾਣੀ ਵਿਚ 31 ਰਾਗਾਂ ਦੀ ਵਰਤੋਂ ਹੋਈ ਹੈ; 30 ਉਪ, ਛਾਇਆ ਜਾਂ ਪ੍ਰਕਾਰ ਮਿਲਦੇ ਹਨ); **ਘਰੁ** (ਸੰਗੀਤ-ਮੂਲਕ ਸਿਰਲੇਖ ਦਾ ਮੁਖ ਅੰਗ ਰਾਗ ਤੋਂ ਬਾਅਦ 'ਘਰੁ' ਹੀ ਹੈ। ਇਹ ੧ ਤੋਂ ੧੭ ਤਕ ਚਲਦੇ ਹਨ); **ਪੜਤਾਲ** (ਇਸ ਦਾ ਸੰਬੰਧ 'ਤਾਲ' ਨਾਲ ਹੈ); **ਜਤਿ** ( ਜੋੜੀ ਵਜਾਉਣ ਦੀ ਇਕ 'ਗਤ' ); **ਧੁਨਾਂ** (ਸ਼ਬਦ ਨੂੰ ਗਾਉਣ ਦੇ ਢੰਗ ਬਾਰੇ ਬਾਣੀ ਵਿਚ ੯ ਧੁਨਾਂ, ਜਿਹੜੀਆਂ ਲੋਕ-ਵਾਰਾਂ ਵਿਚ ਸਨ, ਬਾਣੀ ਵਿਚਲੀਆਂ ੯ ਵਾਰਾਂ 'ਤੇ ਅੰਕਿਤ ਹਨ); **ਸੁਧੰਗ** (ਰਾਗ ਦੇ ਸ਼ੁਧ ਅੰਗ ਵਾਲੀ)।

**(2) ਬਾਣੀਕਾਰ:** ਦੂਜਾ ਅਹਿਮ ਅੰਗ ਬਾਣੀਕਾਰ ਦੀ ਨਿਸ਼ਾਨਦੇਹੀ ਹੈ, ਜਿਸ ਨੂੰ ਰਾਗ ਤੋਂ ਬਾਅਦ ਦੂਜਾ ਸਥਾਨ ਪ੍ਰਾਪਤ ਹੋਇਆ ਹੈ। ਇਸ ਦੇ ਕਈ ਤਰੀਕੇ ਵਰਤੇ ਗਏ ਹਨ, ਪਰ ਮੁਖ ਰੂਪ ਵਿਚ 'ਮਹਲਾ' ਪਦ ਨਾਲ ਸੰਬੰਧਿਤ ਗੁਰੂ-ਬਾਣੀਕਾਰ ਨੂੰ ਅੰਕ (੧,੨,੩,੪,੫,੯) ਰਾਹੀਂ ਸੰਕੇਤ ਕੀਤਾ ਗਿਆ ਹੈ ਅਤੇ ਬਾਕੀ ਬਾਣੀਕਾਰਾਂ ਦੇ ਨਾਂ ਜਾਂ ਹੋਰ ਕੋਈ ਤਰੀਕਾ ਵਰਤਿਆ ਗਿਆ ਹੈ।

**(3) ਬਾਣੀ ਨਾਂ:** ਸਿਰਲੇਖਾਂ ਵਿਚ ਤੀਜਾ ਅਹਿਮ ਅੰਗ ਸੰਬੰਧਿਤ ਬਾਣੀ ਦਾ ਨਾਂ ਹੈ, ਜਿਹੜਾ ਕਿ ਵਿਸ਼ਾ-ਵਸਤੂ ਮੂਲਕ (ਜਪੁ, ਸੋ ਦਰੁ, ਸੋ ਪੁਰਖੁ, ਸੁਖਮਨੀ, ਸੁਚਜੀ, ਕੁਚਜੀ, ਸਿਧ ਗੋਸਟਿ, ਮੁੰਦਾਵਣੀ); ਲੋਕ-ਕਾਵਿ (ਪਹਰੇ, ਸੋਹਿਲਾ, ਘੋੜੀਆਂ, ਕਰਹਲਾ...); ਸਾਹਿਤਕ-ਕਾਵਿ (ਅਸਟਪਦੀ, ਪਦੁ, ਸਲੋਕ, ਛੰਤ, ਮੰਗਲ, ਵਾਰ,

ਬਾਰਹਮਾਹਾ, ਵਾਰ ਸਤ, ਸਹਸਕ੍ਰਿਤੀ, ਗਾਥਾ...), ਆਦਿ ਰੂਪਾਂ ਵਿਚ ਹੈ।

**(4)ਉਚਾਰਨ-ਅੰਗ:** ਬਾਣੀ ਸਿਰਲੇਖ-ਪ੍ਰਬੰਧ ਦਾ ਅਗਲਾ ਅਹਿਮ ਅੰਗ ਉਚਾਰਨ ਸੰਕੇਤ ਹੈ। ਇਹ ਬਾਣੀ ਦੇ ਪਾਠ ਤੇ ਗਾਇਨ ਪਰੰਪਰਾ ਨੂੰ ਸੰਬੋਧਤ ਹੈ। ਇਹ ਅੰਕਾਂ ਤੇ ਬਾਣੀ-ਵਿਸ਼ੇਸ਼ ਦੀ ਧੁਨਿ ਦੇ ਉਚਾਰਨ ਸੰਬੰਧੀ ਸੰਕੇਤ ਕਰਦਾ ਹੈ, ਜਿਵੇਂ: ਮਹਲਾ ੧ ਪਹਿਲਾ, ਘਰੁ ੧ ਪਹਿਲਾ,(ਘਰੁ ਸੰਬੰਧੀ ਇਕ ਹੋਰ ਪ੍ਰਕਾਰ ਦਾ ਪੂਰਾ ਵਾਕ) ਏਕੁ ਸੁਆਨੁ ਕੈ ਘਰਿ ਗਾਵਣਾ; ਪਹਰਿਆ ਕੈ ਘਰਿ ਗਾਵਣਾ ਆਦਿ ਵੀ ਹੈ। ਇਸੇ ਤਰ੍ਹਾਂ ੯ ਥਾਵਾਂ ਉਤੇ ਸੰਬੰਧਿਤ ਬਾਣੀ (ਵਾਰ), ਲੋਕ-ਕਾਵਿ ਦੀਆਂ ਪ੍ਰਚਲਿਤ ਧੁਨਾਂ ਉਤੇ ਗਾਉਣ ਦੀ ਹਦਾਇਤ ਨਾਲ ਸੰਬੰਧਿਤ ਹੈ ,ਜਿਵੇਂ :ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ (੧੩੮) ਆਦਿ।

**(5)ਅੰਕ :** ਸਿਰਲੇਖਾਂ ਵਿਚ ਅੰਕ-ਜੁਗਤ ਦੀ ਵਰਤੋਂ ਮੁਖ ਤਿੰਨ ਉਦੇਸ਼ਾਂ/ਅਰਥਾਂ ਵਿਚ ਹੈ:

(ੳ) ਬਾਣੀਕਾਰਾਂ ਲਈ

(ਅ) ਘਰੁ ਦਾ ਸਥਾਨ ਸੰਕੇਤਣ ਲਈ

(ੲ) ਸ਼ਬਦਾਂ ਦੀ ਗਿਣਤੀ ਸੰਕੇਤਣ ਲਈ

**(ੳ)** ਬਾਣੀਕਾਰ ਸਥਿਤੀ ਵਿਚ ਇਹ ਪਹਿਲੇ, ਦੂਜੇ, ਤੀਜੇ, ਚੌਥੇ, ਪੰਜਵੇਂ ਤੇ ਨੌਵੇਂ ਗੁਰੂ ਸਾਹਿਬਾਨ ਨਾਲ ਸੰਬੰਧਿਤ ਹੈ। ਇਸ ਦਾ ਸਥਾਨ ਦੈਵੀ ਸ਼ਬਦ 'ਮ:/ਮਹਲੁ/ਮਹਲਾ/ਮਹਲੇ' ਦੇ ਇਕਦਮ ਪਿਛੋਂ '੧, ੨, ੩, ੪, ੫, ੯' ਦੇ ਰੂਪ ਵਿਚ ਹੈ, ਜਿਹੜਾ (ਗੁਰਜੋਤ ਸਰੂਪ) ਗੁਰੂ ਸਾਹਿਬਾਨ ਨੂੰ ਸੰਕੇਤਕ ਹੈ। ਇਨ੍ਹਾਂ ਦਾ ਉਚਾਰਨ 'ਪਹਿਲਾ, ਦੂਜਾ... ਨੌਵਾ' ਹੈ, ਕਿਉਂਕਿ ਇਸ ਕਿਸਮ ਦੇ ਉਚਾਰਨ ਸੰਕੇਤ ਬਾਣੀ ਸਿਰਲੇਖਾਂ ਵਿਚ ਹੀ ਦਿਤੇ ਹੋਏ ਹਨ, ਜਿਵੇਂ: ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥ (੧੪)। ਇਕ ਹੋਰ ਕਿਸਮ ਦਾ ਬਾਣੀਕਾਰਾਂ ਨਾਲ ਜੁੜਿਆ ਅੰਕ-ਅੰਗ ਅਸਿਧਾ ਹੈ, ਜਿਵੇਂ : ਸਵਈਏ ਮਹਲੇ ਪਹਿਲੇ ਕੇ ੧ (੧੩੮੯), ਦੂਜੇ ਕੇ ੨ (੧੩੯੧), ਪੰਜਵੇ ਕੇ ਪੰ (੧੪੦੬), ਇਥੇ ਅੰਕ ੧, ੨...੫ ਮਹਲੇ ਦਾ ਪ੍ਰਤੀਕ ਨਹੀਂ, ਕਿਉਂਕਿ ਇਥੇ ਸੰਬੰਧਿਤ ਬਾਣੀ ਗੁਰੂ ਸਾਹਿਬਾਨ ਦੁਆਰਾ ਸ੍ਵੈ-ਰਚਿਤ ਨਹੀਂ, ਬਾਰੇ ਰਚਿਤ ਹੈ।

**(ਅ)**'ਘਰੁ' ਦਾ ਸਥਾਨ ਦਸਣ ਹਿਤ ੧, ੨, ੩... ਅੰਕਾਂ ਦੀ ਵਰਤੋਂ ਵੀ ਲਗਪਗ ਬਾਣੀਕਾਰਾਂ ਵਾਂਗ ਹੋਈ ਹੈ, ਜਿਵੇਂ ਘਰੁ ੧, ਘਰੁ ੨, ਘਰੁ ੫, ਘਰੁ ੭...( ੧੭ ਤਕ )। 'ਘਰੁ' ਦਾ ਸੰਬੰਧ ਕਿਉਂਕਿ ਗਾਇਨ ਜਾਂ ਰਾਗ ਨਾਲ ਹੈ, ਇਸ ਲਈ ਇਹ ਸੰਬੰਧਿਤ ਰਾਗ ਦੇ ਘਰੁ ਦਾ ਸਥਾਨ ਦਸਦੇ ਹਨ। ਇਨ੍ਹਾਂ ਨੂੰ ਸ਼ਬਦ/ਦਰਜਾ-ਰੂਪ ਵਿਚ 'ਪਹਿਲਾ, ਦੂਜਾ...ਸਤਾਰਵਾਂ' ਕਰਕੇ ਉਚਾਰਿਆ ਜਾਂਦਾ ਹੈ, ਕਿਉਂਕਿ ਅਜਿਹਾ ਸੰਕੇਤ ਸੰਪਾਦਕ (ਗੁਰੂ ਅਰਜਨ ਦੇਵ ਜੀ) ਨੇ ਖੁਦ 'ਮਹਲਾ ਪਹਿਲਾ/ਦੂਜਾ...' ਵਾਂਗ, ਸਿਰਲੇਖਾਂ ਵਿਚ

ਦਿਤਾ ਹੋਇਆ ਹੈ, ਜਿਵੇਂ ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥ (੨੩)।

**(ਏ)** ਸ਼ਬਦਾਂ ਦੀ ਗਿਣਤੀ ਲਈ ਪਦ 'ਪਦੇ, ਦੁਪਦੇ, ਤਿਪਦੇ, ਚਉਪਦੇ, ਪੰਚਪਦੇ' ਆਦਿ ਨਾਲ ਅੰਕ, ਪਿਛਲੇ ਅਖਰ ਦੇ ਹੇਠਾਂ ਲਟਕਵੇਂ ਅਤੇ ਖੜਵੇਂ ਰੂਪ ਵਿਚ ਮਿਲਦੇ ਹਨ, ਜਿਵੇਂ ਲਟਕਵੇਂ ਰੂਪ ਵਿਚ :ਗਉੜੀ ਕਬੀਰ ਜੀ ਤਿਪਦੇ$_{੧੫}$ (੩੨੭), ਆਸਾ ਮਹਲਾ ੧ ਚਉਪਦੇ$_{੬}$ (੩੫੬), ਮਹਲਾ ੫ ਪੰਚਪਦਾ$_{੨}$ (੩੯੩) ਆਦਿ ; ਖੜਵੇਂ ਰੂਪ ਵਿਚ: ਆਸਾ ਮਹਲਾ ੫ ਦੁਤੁਕੇ ੯ ॥ (੩੯0), ਆਸਾ ਮਹਲਾ ੫ ਦੁਪਦਾ ੧ ॥ (੩੯੩), ਆਸਾ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫ ॥ (੪੭੯) ਆਦਿ। ਇਹ ਸੰਬੰਧਿਤ ਪਦਿਆਂ ਦੀ ਗਿਣਤੀ ਨੂੰ ਸੂਚਿਤ ਕਰਦੇ ਹਨ। ਜਿਥੇ ਕੇਵਲ 'ਅੰਕ' ਦੀ ਵਰਤੋਂ ਹੈ, ਜਿਵੇਂ :ਰਾਗੁ ਆਸਾ ਘਰੁ ੬ ਕੇ ੩ (੩੬੮), ਰਾਗ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ (੩੬੯), ਆਦਿ, ਓਥੇ ਵੀ ਇਹ ਸ਼ਬਦਾਂ ਦੀ ਗਿਣਤੀ ਹੀ ਦਸਦੇ ਹਨ, ਭਾਵ ਰਾਗੁ ਆਸਾ ਦੇ ਘਰੁ ੬ ਵਿਚ ਗਾਏ ਜਾਣ ਵਾਲੇ ਸ਼ਬਦ ੩ (ਤਿੰਨ) ਹਨ, ਪਰ ਰਾਗ ਗਉੜੀ ਵਾਰ ਕਬੀਰ ਜੀਉ ਕੇ ੭ (੩੪੪) ਵਿਚ '੭' ਪਦਾਂ ਦਾ ਸੰਕੇਤ ਨਹੀਂ, ਵਾਰ ਦਾ ਗਿਣਤੀਬੋਧਕ ਵਿਸ਼ੇਸ਼ਣੀ ਸੰਕੇਤ ਹੈ ਅਤੇ ਵਾਰ ਦਾ ਭਾਵ ਦਿਨ ਹੈ, ਇਸ ਤਰ੍ਹਾਂ ਇਹ ਸਤਵਾਰ/ਾ ਹੈ। ਇਨ੍ਹਾਂ ਦਾ ਉਚਾਰਨ 'ਪਹਿਲਾ, ਦੂਜਾ, ਸਤਵਾ...' ਨਾਂ ਹੋ ਕੇ 'ਇਕ, ਦੋ...ਸਤ' ਹੈ। ਗੁਰਬਾਣੀ ਵਿਚ ਕੁਝ ਥਾਂ ਅੰਕ ਵਰਤੋਂ, ਖਾਸਕਰ ਦੇਵਗੰਧਾਰੀ ਰਾਗ ਵਿਚ (ਪੰਨੇ ੫੨੮-੩੧ ਉਤੇ) ਛਕਾ ੧ ॥, ਛਕੇ ੨ ॥, ਛਕੇ ੩...ਦੇ ਰੂਪ ਵਿਚ ਮਿਲਦੀ ਹੈ। ਇਨ੍ਹਾਂ ਦੇ ਸਿਰਫ ਸਥਾਨ ਦਾ ਹੀ ਭੇਦ ਹੈ, ਭਾਵ ਦਾ ਨਹੀਂ । ਸੰਬੰਧਿਤ ਥਾਂ 6-6 ਜਮਾਤੀ (grouped) ਸ਼ਬਦਾਂ ਨੂੰ ਜਮਾਤ (group) ੧, ੨, ੩ ਵਜੋਂ ਗਿਣਿਆ ਹੋਇਆ ਹੈ, ਜਿਵੇਂ: ॥੨॥੬॥ ਛਕਾ ੧ (੫੨੪)।

ਸਿਰਲੇਖਾਂ ਵਿਚਲੇ ਸਾਰੇ ਅੰਗਾਂ ਦਾ ਪਹਿਲਾ ਸੰਬੰਧ ਭਾਵੇਂ ਸੰਪਾਦਨ-ਵਿਧੀ ਨਾਲ ਹੈ, ਪਰ ਨਾਲ ਹੀ ਇਨ੍ਹਾਂ ਦੇ ਪਸਾਰ ਵਿਚਾਰਧਾਰਕ ਵੀ ਹਨ। ਦੂਜੇ ਸ਼ਬਦਾਂ ਵਿਚ ਇਨ੍ਹਾਂ ਦੀ ਘਾੜਤ ਵਿਚਾਰਾਤਮਕ ਹੈ। ਇਹ ਅਰਥ ਅਤੇ ਉਚਾਰਨ ਪਰੰਪਰਾ ਦਾ ਹਿਸਾ ਹਨ।

### 3.2 ਅੰਕ ਜੁਗਤ

ਇਸ ਜੁਗਤ ਦੀ ਵਰਤੋਂ ਮੁਖ ਤੌਰ ਉਤੇ ਚਾਰ ਥਾਵਾਂ/ਪਧਰਾਂ ਉਤੇ ਕੀਤੀ ਗਈ ਹੈ :

(1) ਪੰਨਾ/ਪਤਰਾ ਅੰਕ ਵਜੋਂ
(2) ੧ਓ ਮਿੰਗਲ ਰੂਪ ਵਿਚ '੧'
(3) ਸਿਰਲੇਖਾਂ ਵਿਚ
(4) ਮੂਲ ਬਾਣੀ-ਪਾਠ ਵਿਚ

**(1) ਪੰਨਾ/ਪਤਰਾ ਅੰਕ** ਵਜੋਂ ਇਹ ਦੋ ਥਾਵਾਂ ਉਤੇ ਹੈ :

(ੳ) ਤਤਕਰੇ ਵਿਚ

(ਅ) ਮੂਲ ਪਾਠ ਵਿਚ

ਸ਼ੁਰੂ ਵਿਚ 3 ਕਾਲਮੀ ਤਤਕਰਾ ਹੈ, ਮੂਲ-ਪਾਠ ਦੇ 1430 (੧੪੩੦) ਅੰਕ ਹਨ।

**(2) ੧ੳ ਮੰਗਲ ਰੂਪ ਵਿਚ** '੧' ਸੰਯੁਕਤ ਚਿੰਨ੍ਹ (੧ੳ)ਵਜੋਂ ਕਾਰਜਸ਼ੀਲ ਹੈ। ਇਹ ਅੰਕ '੧' (ਇਕ), ੧ੳ ਵਿਚ ਉਸ ਸਭ ਥਾਂ ਉਤੇ ਵਰਤਿਆ ਗਿਆ ਹੈ, ਜਿਥੇ-ਜਿਥੇ ਵੀ ਉਕਤ ਚਿੰਨ੍ਹ ਦੀ ਮੂਲ ਮੰਤ੍ਰ ਦੇ ਮੰਗਲ ਰੂਪ ਦੀ ਵਰਤੋਂ ਸੰਪੂਰਨ ਜਾਂ ਸੰਖੇਪ ਰੂਪ ਵਿਚ ਹੋਈ ਹੈ। ਇਸ ਤਰ੍ਹਾਂ ਇਹ (੧) ਕੁਲ 533 ਵਾਰ ਵਰਤਿਆ ਗਿਆ ਹੈ। ਇਹ 'ਪਾਠ' ਦਾ ਹਿਸਾ ਹੋਣ ਕਾਰਨ ਅਰਥ, ਉਚਾਰਨ ਤੇ ਅਧਿਆਤਮਕ-ਸਾਧਨਾ ਦਾ ਭਾਗ ਬਣਦਾ ਹੈ। ਇਸ ਦਾ ਉਚਾਰਨ (ਗਿਣਤੀ ਬੋਧਕ) 'ਇਕ' ਹੈ, (ਦਰਜਾ-ਬੋਧਕ) 'ਪਹਿਲਾ' ਨਹੀਂ।

**(3) ਸਿਰਲੇਖਾਂ ਵਿਚ ਅੰਕ** ਜੁਗਤ ਦੀ ਵਰਤੋਂ ਦਾ ਵੇਰਵਾ ਪਹਿਲਾਂ 'ਸਿਰਲੇਖ ਜੁਗਤ' 3.1 (5) ਵਾਲੇ ਭਾਗ ਵਿਚ ਦਿਤਾ ਜਾ ਚੁਕਾ ਹੈ।

**(4) ਮੂਲ ਬਾਣੀ** ਪਦਿਆਂ, ਸ਼ਬਦਾਂ, ਸਲੋਕਾਂ, ਅਸਟਪਦੀਆਂ, ਛੰਤਾਂ ਆਦਿ ਦੇ ਹਿਸਾਬ ਨਾਲ ਤਰਤੀਬੀ/ਲਿਖੀ ਗਈ ਹੈ। ਜਦੋਂ ਇਕ ਪਦ, ਛੰਤ, ਸਲੋਕ ਜਾਂ ਪਉੜੀ ਆਦਿ ਦੀ ਸਮਾਪਤੀ ਹੁੰਦੀ ਹੈ ਤਾਂ ਉਸ ਦੀ ਸਮਾਪਤੀ-ਸੂਚਨਾ ਉਸ ਪਿਛੋਂ ਆਉਣ ਵਾਲੇ ਅੰਕ ਰਾਹੀਂ ਮਿਲਦੀ ਹੈ। ਦੂਜੀ ਮੁਖ ਵਰਤੋਂ ਸੰਬੰਧਿਤ ਸ਼ਬਦ ਦੇ ਸਮੁਚੇ ਬੰਦਾਂ /ਪਉੜੀਆਂ ਬਾਅਦ ਕੁਲ ਜੋੜ ਦੇ ਰੂਪ ਵਿਚ ਹੋਈ ਹੈ, ਜਿਵੇਂ ਸੁਖਮਨੀ ਸਾਹਿਬ ਦੀ ਸਮਾਪਤੀ ਉਤੇ ॥੮॥੨੪॥ (੨੯੬)। ਇਸੇ ਤਰ੍ਹਾਂ ਅੰਕਾਂ ਦੀ ਇਕ ਵਿਸ਼ੇਸ਼ ਵਰਤੋਂ ਬਾਣੀ ਦੇ 'ਰਹਾਉ' ਪ੍ਰਬੰਧ ਵਿਚ ਵਖਰੇ ਤਰੀਕੇ ਨਾਲ ਹੋਈ ਹੈ, ਜਿਸ ਦਾ ਅੰਕ ਵਿਧਾਨ ਸੁਤੰਤਰ ਹੈ, ਜਿਵੇਂ ॥੧॥ ਰਹਾਉ॥ (੫੨੮)। ਮੂਲ ਬਾਣੀ-ਪਾਠ ਵਿਚ ਅੰਕਾਂ ਦੀ ਵਰਤੋਂ ਦਾ ਸੰਦਰਭ ਗਿਣਤੀ ਬੋਧਕ ਹੈ, ਇਸ ਕਰਕੇ ਇਹ ਉਚਾਰਨ-ਪਰੰਪਰਾ ਦਾ ਅੰਗ ਨਹੀਂ।

ਉਕਤ ਜੁਗਤ ਰਾਹੀਂ ਬਾਣੀ ਦੀ ਪ੍ਰਮਾਣਿਕਤਾ ਤੇ ਰੂਪ ਨੂੰ ਸਥਿਰ ਰੂਪ ਦਿਤਾ ਗਿਆ ਹੈ। ਦੂਜੇ ਸ਼ਬਦਾਂ ਰਾਹੀਂ 'ਸਚੀ' ਵਿਚ 'ਕਚੀ' ਬਾਣੀ ਦੇ ਰਲੇ ਨੂੰ ਰੋਕਣ ਦਾ ਪੁਖਤਾ ਪ੍ਰਬੰਧ ਹੋ ਸਕਿਆ ਹੈ। ਬਾਣੀਕਾਰਾਂ ਦੀ ਨਿਸ਼ਚਿਤ ਗਿਣਤੀ ਤੇ ਬਾਣੀ ਬਿਉਰਾ ਵੀ ਅੰਕ ਜੁਗਤ ਉਤੇ ਹੀ ਉਸਾਰਿਆ ਗਿਆ ਹੈ। ਇਕ ਸ਼ਬਦ/ਬਾਣੀ-ਵਿਸ਼ੇਸ਼ ਦੀ ਇਕਾਈ ਦਾ ਨਿਰਧਾਰਨ ਵੀ ਅੰਕ-ਜੁਗਤ ਕਰਕੇ ਹੀ ਸੰਭਵ ਹੋ ਸਕਿਆ ਹੈ। ਇਸ ਜੁਕਤ ਰਾਹੀਂ ਇਕ ਵਿਚਾਰ-ਵਿਸ਼ੇਸ਼ ਦੀ ਇਕਾਈ ਵੀ ਬਣਦੀ ਹੈ।

### 3.3 ਰਹਾਉ ਜੁਗਤ

ਇਸ ਜੁਗਤ ਦਾ ਨਿਰਮਾਣ ਉਚਾਰਨ, ਅਰਥ ਤੇ ਕੀਰਤਨ ਦੇ ਹਵਾਲੇ ਵਿਚ ਕੀਤਾ ਗਿਆ ਹੈ। ਵਰਤੋਂ ਦੇ ਪਖ ਤੋਂ ਰਹਾਉ, ਸ਼ਬਦਾਂ ਦੇ ਆਦਿ, ਮਧ ਜਾਂ ਅੰਤ ਵਿਚ ਆਉਂਦਾ

ਹੈ। ਇਸ ਦੀ ਵਰਤੋਂ, ਗਿਣਤੀ ਪਖੋਂ ਇਕ ਸ਼ਬਦ/ਬਾਣੀ ਵਿਚ ਭਾਵੇਂ ਇਕ ਤੋਂ ਛੇ ਵਾਰ ਤਕ ਹੋਈ ਹੈ, ਪਰ ਵਧੇਰੇ ਕਰਕੇ ਇਕ ਵਾਰ ਹੀ ਹੋਈ ਹੈ। ਕਈ ਥਾਂ ਵਰਤੋਂ ਨਹੀਂ ਵੀ ਹੋਈ, ਜਿਵੇਂ 'ਜਪੁ' ਵਿਚ। ਇਸ ਦਾ ਸਰੂਪ ਆਮ ਤੌਰ ਤੇ ਇਕ ਤੁਕਾ ਜਾਂ ਦੁਤੁਕਾ/ਕੇ ਹੈ। ਰਹਾਉ ਦਾ ਸ਼ਾਬਦਿਕ ਅਰਥ ਠਹਿਰਾਉ ਹੈ; ਸੰਗੀਤ ਵਿਚ ਇਹ 'ਟੇਕ' ਦੇ ਅਰਥਾਂ ਵਿਚ ਵਰਤੀਂਦਾ ਹੈ, ਭਾਵ ਇਹ ਸ਼ਬਦ ਦੇ ਅਰਥ ਵਿਚ ਕੇਂਦਰੀ ਥਾਂ ਉਤੇ ਹੈ। ਸਾਰੇ ਸ਼ਬਦ ਦਾ ਅਰਥ, ਇਸ ਤੋਂ ਸੇਧ ਪ੍ਰਾਪਤ ਕਰਦਾ ਹੈ। ਪਾਠ (reading) ਦੌਰਾਨ ਇਹ ਨਿਰੰਤਰਤਾ ਵਿਚ ਪੜ੍ਹਿਆ ਜਾਂਦਾ ਹੈ, ਪਰ ਹੁਕਮਨਾਮਾ/ਵਾਕ ਸਮੇਂ ਇਸ ਦਾ ਦੁਹਰਾਅ ਹੁੰਦਾ ਹੈ। 'ਰਹਾਉ' ਤੁਕ/ਕਾਂ ਦੀ ਪੂਰੇ ਸ਼ਬਦ/ਬਾਣੀ ਵਿਚ ਗਿਣਤੀ ਨਹੀਂ ਕੀਤੀ ਗਈ,ਇਸੇ ਕਰਕੇ ਇਸ ਦਾ ਅੰਕ ਵਿਧਾਨ ॥੧॥ ਵੱਖਰਾ ਹੈ। ਗੁਰਬਾਣੀ ਪਦਿਆਂ/ਸ਼ਬਦਾਂ ਦੇ ਭਾਵਾਂ ਨੂੰ ਸਾਰੰਸ਼ ਰੂਪ ਵਿਚ ਰਹਾਉ ਰਾਹੀਂ ਬੰਨ੍ਹਿਆ ਗਿਆ ਹੈ, ਇਹ ਕੇਂਦਰੀ ਭਾਵ ਦਾ ਸੂਚਕ ਹੈ। ਇਸ ਨੂੰ ਅਰਥ/ਗਾਇਨ ਵੇਲੇ ਜੇਕਰ ਕੇਂਦਰੀ ਥਾਂ ਉਤੇ ਨਾ ਰਖਿਆ ਜਾਵੇ ਤਾਂ ਸ਼ਬਦ ਦਾ ਭਾਵ ਵਿਖੰਡਿਤ ਹੋ ਸਕਦਾ ਹੈ। ਜਿਥੇ ਇਕ ਤੋਂ ਵਧੇਰੇ ਰਹਾਉ ਆਏ ਹਨ, ਉਥੇ ਪਹਿਲੇ ਰਹਾਉ ਦੇ ਭਾਵ ਨੂੰ ਦੂਜੇ ਰਾਹੀਂ ਪੁਸ਼ਟ/ਪ੍ਰਤਿ ਉਤਰ ਜਾਂ ਪ੍ਰਸ਼ਨ ਦੇ ਉਤਰ ਦੀ ਭੂਮਿਕਾ ਵਜੋਂ ਲਿਖਿਆ ਗਿਆ ਹੈ।

### 3.4 ਫੁਟਕਲ ਜੁਗਤਾਂ

ਗੁਰਬਾਣੀ ਵਿਚ ਉਪਰੋਕਤ ਜੁਗਤਾਂ/ ਪ੍ਰਬੰਧਾਂ ਦੇ ਨਾਲ-ਨਾਲ ਹੋਰ ਉਪ-ਪ੍ਰਬੰਧ/ਜੁਗਤਾਂ ਵੀ ਕਾਰਜਸ਼ੀਲ ਹਨ, ਜਿਵੇਂ 'ਤਤਕਰਾ','ਘਰੁ','ਭਗਤ ਬਾਣੀ ਨਾਲ ਸਮਨਵੈ ਸੰਵਾਦ' ਆਦਿ। ਗੁਰਬਾਣੀ ਵਿਚ ਮਿਲਦੇ ਕਈ ਸੰਪਾਦਕੀ ਸੰਕੇਤ, ਜਿਵੇਂ 'ਸੁਧੁ, ਸੁਧੁ ਕੀਚੈ, ਜੁਮਲਾ, ਜੋੜ' ਆਦਿ ਦਸਦੇ ਹਨ ਕਿ ਗੁਰੂ ਜੀ ਨੇ ਸਮੁਚੀ ਬਾਣੀ ਦਾ ਆਪ ਨਿਰੀਖਣ ਕੀਤਾ ਅਤੇ ਇਕ ਨਿਸ਼ਚਿਤ ਲਗ-ਮਾਤ੍ਰੀ (ਲਿਖਤ) ਨੇਮਾਂ ਅਨੁਸਾਰ ਢਾਲਿਆ।

ਉਕਤ ਮੁਖ ਜੁਗਤਾਂ, ਜਿਹੜੀਆਂ ਇਕ ਨਿਰੰਤਰਤਾ ਵਿਚ ਬਝੀਆਂ ਹੋਈਆਂ ਵੀ ਹਨ ਅਤੇ ਆਪਣੇ-ਆਪ ਵਿਚ ਸੁਤੰਤਰ ਵੀ ਹਨ, ਗੁਰਬਾਣੀ ਦੇ ਸੰਪਾਦਕੀ-ਮਾਡਲ ਨੂੰ ਇਕ ਵਿਸ਼ੇਸ਼ ਵਿਧੀਬਧ ਰੂਪ ਦੇਣ ਦੇ ਨਾਲ, ਪਹਿਲਾਂ ਕਹੇ ਅਨੁਸਾਰ, ਇਕ ਵਿਸ਼ੇਸ਼ ਵਿਚਾਰਧਾਰਾ ਦਾ ਲਖਾਇਕ ਵੀ ਬਣਾਉਂਦੀਆਂ ਹਨ। ਸੰਪਾਦਨਾ ਵਿਚ ਇਹ ਜੁਗਤਾਂ ਵਰਤ ਕੇ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੇ ਸਰਬਸਾਂਝੇ ਪੈਗਾਮ ਦਾ ਸੰਚਾਰ ਕੀਤਾ ਅਤੇ ਭਾਵਾਤਮਕ ਏਕਤਾ ਪ੍ਰਦਾਨ ਕੀਤੀ। ਬਾਣੀਕਾਰਾਂ ਦੀ ਚੋਣ ਸਮੇਂ ਇਹ ਸੁਨੇਹਾ ਗੁਰੂ ਨਾਨਕ ਦੇਵ ਜੀ ਦੇ ਚੁਕੇ ਸਨ।

## 3.2 ਲਿਪੀ ਅਤੇ ਲਿਖਤ-ਪ੍ਰਬੰਧ

ਗੁਰਬਾਣੀ ਦੀ ਲਿਪੀ ਗੁਰਮੁਖੀ ਹੈ, ਇਸ ਗੁਰਬਾਣੀ ਲਿਪੀ ਗੁਰਮੁਖੀ ਵਿਚ ਕਿੰਨੇ ਅਖਰ (ਲਿਪਾਂਕ/grapheme)- ਸ੍ਵਰ ਤੇ ਵਿਅੰਜਨ ਹਨ, ਪੈਰ-ਲਿਪਾਂਕਾਂ ਦੀ ਕੀ ਸਥਿਤੀ ਹੈ, ਲਗਾਂ-ਮਾਤਰਾਂ (ਲਗ-ਲਿਪਾਂਕਾਂ) ਦੀ ਵਰਤੋਂ ਕਿਵੇਂ ਹੈ, ਅਖੰਡ ਧੁਨੀਆਂ (ਬਿੰਦੀ, ਟਿਪੀ, ਸੁਰ...) ਦਾ ਕਿਵੇਂ ਪ੍ਰਯੋਗ ਹੋਇਆ ਹੈ, ਸਮੁਚੇ ਤੌਰ ਉਤੇ ਗੁਰਬਾਣੀ ਲਿਖਤ ਦਾ ਖਾਕਾ (layout) ਕਿਹੋ ਜਿਹਾ ਹੈ ਅਤੇ ਇਸੇ ਤਰ੍ਹਾਂ ਲਿਖਤ ਰੂਪ ਵਿਚ ਹੋਰ ਕਾਰਜਸ਼ੀਲ ਤਤ, ਜਿਵੇਂ : ਪੈਰ੍ਹਾ-ਵੰਡ, ਸੰਖੇਪ-ਸ਼ਬਦ, ਭਿੰਨਤਾ-ਸੂਚਕ ਤਰੀਕੇ ਆਦਿ ਸਭ ਗੁਰਬਾਣੀ ਦੇ ਲਿਖਤ-ਪ੍ਰਬੰਧ ਦਾ ਭਾਗ ਹਨ, ਜਿਸ ਦੇ ਅਧਿਐਨ ਨੂੰ ਆਰਥੋਗ੍ਰਾਫੀ ਕਹਿੰਦੇ ਹਨ। ਗੁਰਬਾਣੀ ਲਿਖਤੀ ਰੂਪ ਵਿਚ ਇਕ ਸੰਗਠਿਤ ਇਕਾਈ ਵਜੋਂ ਜਿਸ ਸੁਭਾਅ ਦੀ ਧਾਰਨੀ ਹੈ, ਉਸ ਪਿਛੇ ਕਾਰਜਸ਼ੀਲ ਨੇਮਾਂ ਦਾ ਲਿਖਤੀ ਵਿਹਾਰ ਜਾਣਨਾ ਸਾਡਾ ਹਥਲਾ ਉਦੇਸ਼ ਹੈ।

### 1.ਲਿਪੀ

ਪਹਿਲਾਂ ਕਹੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੀ ਲਿਪੀ ਗੁਰਮੁਖੀ ਹੈ। ਗੁਰਮੁਖੀ ਦਾ ਨਾਂ 'ਪੈਂਤੀ' ਅਖਰੀ ਵੀ ਹੈ, ਕਿਉਂਕਿ ਇਸ ਦੇ ਮੂਲ ਅਖਰ ਗਿਣਤੀ ਵਿਚ 35 ਹਨ। ਇਹ ਅਖਰ ਇਕ ਵਿਗਿਆਨਕ ਵਿਉਂਤ ਵਿਚ (ਉਚਾਰਨ ਸਥਾਨ ਦੇ ਅਧਾਰ 'ਤੇ) ਤਰਤੀਬਵਾਰ ਸਤ ਪਾਲਾਂ (ਕਤਾਰਾਂ) ਵਿਚ ਪੰਜ-ਪੰਜ ਦੇ ਜੋਟਿਆਂ ਰਾਹੀਂ ਵੰਡੇ ਹੋਏ ਹਨ, ਜਿਸਨੂੰ 'ਗੁਰਮੁਖੀ ਵਰਨਮਾਲਾ' ਕਹਿੰਦੇ ਹਨ।

### 1.1 ਪੈਂਤੀ

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

#### 1.1.1 ਸ੍ਵਰ (vowels)

ਗੁਰਮੁਖੀ ਦੇ ਪੈਂਤੀ ਅਖਰਾਂ ਵਿਚੋਂ ਤਿੰਨ ਸ੍ਵਰ-ਅਖਰ ਹਨ: <ੳ, ਅ, ੲ> । ਸ੍ਵਰ ਧੁਨੀਆਂ ਨੂੰ ਅੰਕਿਤ ਕਰਨ ਲਈ ਵਰਤੇ ਜਾਂਦੇ ਇਹ ਤਿੰਨੇ ਅਖਰ, 10 ਸ੍ਵਰ-ਧੁਨੀਆਂ ਦੇ ਰੂਪ ਵਿਚ ਵਿਚਰਦੇ ਹਨ, ਇਸੇ ਕਰਕੇ ਇਨ੍ਹਾਂ ਨੂੰ ਸ੍ਵਰ-ਵਾਹਕ (vowel carrier) ਵੀ ਕਿਹਾ ਜਾਂਦਾ ਹੈ। ਅਜਕਲ <ਅ> ਮੁਕਤ-ਚਿੰਨ੍ਹ , ਲਗ-ਰਹਿਤ ਸ਼ਬਦਾਂ ਦੀ ਅੰਤਿਮ

ਸਥਿਤੀ ਵਿਚ ਬਹੁਤ ਘਟ, ਨਾ-ਮਾਤਰ ਹੀ ਵਰਤਿਆ ਜਾਂਦਾ ਹੈ,ਪਰ ਗੁਰਬਾਣੀ ਵਿਚ ਇਸ ਦੀ ਵਰਤੋਂ ਕਾਫ਼ੀ ਮਾਤਰਾ ਵਿਚ ਹੈ, ਜਿਵੇਂ: ਹੀਅ, ਜੀਅ, ਤ੍ਰਿਤੀਅ, ਗਰੂਅ, ਧਰੂਅ, ਸਖੀਅ, ੳੁਦੋਸੀਅ ਆਦਿ।

**1.1.2 ਵਿਅੰਜਨ (consonants)**

ਗੁਰਬਾਣੀ ਲੇਖਣੀ ਵਿਚ ਦੇ ਤਿੰਨ ਸ੍ਵਰ-ਅਖਰਾਂ ਤੋਂ ਬਿਨ੍ਹਾਂ ਬਾਕੀ ਸਾਰੇ <ਸ, ਹ, ਕ...ੜ >, 32 ਵਿਅੰਜਨ ਵਰਤੇ ਗਏ ਹਨ। ਗੁਰਬਾਣੀ ਲਿਖਤ-ਵਿਧਾਨ ਵਿਚ ਨਵੇਂ ਅਖਰਾਂ <ਸ਼, ਖ਼, ਗ਼, ਜ਼, ਫ਼, ਲ਼> ਦੀ ਵਰਤੋਂ ਨਹੀਂ ਹੋਈ।

**1.2 ਪੈਰ-ਅਖਰ**

ਗੁਰਬਾਣੀ ਲੇਖਣੀ ਵਿਧਾਨ ਵਿਚ :

(1) ਇਨ੍ਹਾਂ ਦੀ ਗਿਣਤੀ 9 ਹੈ <ਹ-੍ਹ, ਗ-੍ਗ, ਚ-੍ਚ, ਟ-੍ਟ, ਤ-੍ਤ, ਨ-੍ਨ, ਯ-੍ਯ, ਰ-੍ਰ, ਵ-੍ਵ>, ਜਿਵੇਂ: ਹ੍ਹ-ਓਲ੍ਹਗ, ਸੰਮ੍ਹਲਿਆ/ ਯ੍ਯ-ਉਜ੍ਯਾਰਾ,ਉਪਜ੍ਯੋ / ਚ੍ਚ-ਅਸ੍ਚਰਜ,ਨਿਸ੍ਚਲ / ਟ੍ਟ-ਸ੍ਰਿਸ੍ਟਿ,ਮਿਸ੍ਟ / ਤ੍ਤ-ਹਸ੍ਤ,ਪੁਸ੍ਤਕ / ਨ-੍ਨ-ਕ੍ਰਿਸ੍ਨੰ,ਬੈਸ੍ਨਵਹ/ ਰ੍ਰ-ਉਗ੍ਰਸੈਨ,ਮੰਤ੍ਰ / ਵ੍ਵ-ਸ੍ਵਰੂਪੀ,ਅਸ੍ਵ / ਗ-੍ਗ-ਜਗਦ੍ਗੁਰੋ/ ਆਦਿ।

(2) ਗੁਰਬਾਣੀ ਲਿਖਤ ਵਿਚ ਪੈਰ-ਅਖਰ ਨੂੰ ਵੀ ਲਗ ਲਗੀ ਹੋਈ ਹੈ, ਜਿਵੇਂ ਅਧ੍ਰੁਵ, ਅਪਵਿਤ੍ਰੁ, ਕਲ੍ਹੁਚਰੈ, ਕਾਨ੍ਹੁ, ਥੰਮ੍ਹੁ, ਪੜ੍ਹੁ ਆਦਿ।

(3) ਗੁਰਬਾਣੀ ਵਿਚ ਪੈਰ-ਲਿਪਾਂਕਾਂ ਦੀ ਗਿਣਤੀ ਹਜ਼ਾਰਾਂ ਵਿਚ ਹੈ, ਖਾਸਕਰ ਰ-੍ਰ ਦੀ। ਪੈਰ-ਸਥਿਤੀ ਵਿਚ ਅਖਰਾਂ ਦੇ ਰੂਪ ਵਿਚ ਅੰਤਰ ਆ ਜਾਂਦਾ ਹੈ, ਮੁਲ (value) ਵਿਚ ਨਹੀਂ, ਪਰ ਇਹ ਜਿਸ ਵੀ ਮੁਖ ਅਖਰ ਹੇਠ ਪੈਂਦੇ ਹਨ, ਉਸਦੀ ਧੁਨੀ ਪ੍ਰਭਾਵਿਤ ਕਰ ਦਿੰਦੇ ਹਨ, ਜਿਵੇਂ: ਸ੍ਵੈ, ਪੜ੍ਹ, ਕ੍ਰਿਪਾ ਆਦਿ।

**1.3 ਲਗ-ਚਿੰਨ੍ਹ**

ਗੁਰਮੁਖੀ ਵਿਚ ਲਗ-ਚਿੰਨ੍ਹਾਂ ਦੀ ਗਿਣਤੀ ਨੌਂ ਹੈ ਤੇ ਇਕ ਹੋਰ /ਅ/ ਸ੍ਵਰ ਨੂੰ ਅੰਕਿਤ ਕਰਨ ਲਈ ਕੋਈ ਚਿੰਨ੍ਹ ਨਹੀਂ, ਇਸਨੂੰ 'ਮੁਕਤਾ' ਕਹਿ ਦਿਤਾ ਜਾਂਦਾ ਹੈ। ਅਜਕਲ ਗੁਰਮੁਖੀ ਵਿਚ ਲਗਾਂ ਦਾ ਪ੍ਰਯੋਗ ਇਕਹਰਾ ਹੁੰਦਾ ਹੈ, ਭਾਵ ਕਿਸੇ ਵੀ ਸ੍ਵਰ ਨਾਲ ਇਕੋ ਸਮੇਂ ਕੇਵਲ ਇਕੋ ਲਗ ਵਰਤੀ ਜਾਂਦੀ ਹੈ, ਪਰ ਗੁਰਬਾਣੀ ਵਿਚ ਇਕ ਤੋਂ ਇਲਾਵਾ ਦੋ ਲਗਾਂ ਵੀ ਲਗੀਆਂ ਹੋਈਆਂ ਹਨ, ਇਸ ਤਰ੍ਹਾਂ ਇਨ੍ਹਾਂ ਦੀ ਵਰਤੋਂ ਦੂਹਰੀ ਹੈ, ਇਹ ਸ਼ਬਦਾਂ ਵਿਚਲੀ ਸੰਬੰਧਿਤ ਧੁਨੀ ਨੂੰ ਇਕੋ ਸਮੇਂ ਹੋੜਾ <ੋ> ਤੇ ਔਂਕੜ <ੁ> ਦੇ ਰੂਪ ਵਿਚ ਲਗੀਆਂ ਹੋਈਆਂ ਹਨ, ਜਿਵੇਂ: ਅੰਚਲੋੁ, ਅੰਮ੍ਰਿਤੋੁ, ਧਨੋੁ, ਲੋੁਕਾਈ, ਤੋੁਹਿ ਆਦਿ। ਗੁਰਬਾਣੀ ਲਿਖਤ ਵਿਚ ਪੈਰ-ਅਖਰ ਜਾਂ ਹੋਰ ਚਿੰਨ੍ਹ ਦੇ ਨਾਲ ਵੀ ਲਗ ਦੀ ਸਿਧੀ ਵਰਤੋਂ ਮਿਲਦੀ ਹੈ, ਇਹ ਪੈਰ-ਰਾਰਾ (੍ਰ), ਪੈਰ-ਯ (੍ਯ), ਪੈਰ-ਹਾਹਾ (੍ਹ) ਅਤੇ ਉਚੀ-ਸੁਰ (੍ਹ), ਨਾਲ ਮਿਲਦੀ ਹੈ, ਜਿਵੇਂ: ਅਧ੍ਰੁਵ, ਅਪਵਿਤ੍ਰੁ, ਕਲ੍ਹੁਚਰੈ, ਭਲ੍ਹੁ, ਪੜ੍ਹੁ, ਕਾਨ੍ਹੁ, ਥੰਮ੍ਹੁ ਆਦਿ ਵਿਚ।

### 1.4 ਅਖੰਡ ਧੁਨੀ-ਚਿੰਨ੍ਹ

ਵਰਤਮਾਨ ਪੰਜਾਬੀ (ਗੁਰਮੁਖੀ) ਲਿਖਤ ਵਿਚ ਤਿੰਨ ਹੋਰ ਚਿੰਨ੍ਹ ਵਰਤੇ ਜਾਂਦੇ ਹਨ - ਟਿਪੀ, ਬਿੰਦੀ ਤੇ ਅਧਕ <ੰ, ਂ, ੱ >। ਇਹ ਹਮੇਸ਼ਾਂ ਸ੍ਵਰ ਜਾਂ ਵਿਅੰਜਨ ਧੁਨੀਆਂ ਨਾਲ ਹੀ ਵਰਤੋਂ ਵਿਚ ਆਉਂਦੇ ਹਨ, ਸੁਤੰਤਰ ਵਰਤੋਂ ਵਿਚ ਨਹੀਂ ਆਉਂਦੇ, ਇਸ ਕਰਕੇ ਇਹ ਖੰਡਿਤ ਨਹੀਂ, ਅਖੰਡ ਹਨ। ਧੁਨੀ-ਸ਼੍ਰੇਣੀ ਵਿਚ ਇਹ ਨਾਸਿਕਤਾ, ਬਲ ਆਦਿ ਨਾਲ ਸੰਬੰਧਿਤ ਹਨ। ਇਨ੍ਹਾਂ ਦੀ ਵਰਤੋਂ ਤੇ ਮੂਲ ਦੇ ਕਈ ਪਧਰ ਹਨ। ਗੁਰਬਾਣੀ ਵਿਚ < ੱ > ਚਿੰਨ੍ਹ ਦੀ ਵਰਤੋਂ ਨਹੀਂ ਹੋਈ। ਬਿੰਦੀ < ਂ > ਤੇ ਟਿੰਪੀ < ੰ > ਚਿੰਨ੍ਹ ਦੀ ਵਰਤੋਂ ਮੁਢਲੇ ਤੌਰ ਉਤੇ ਤਾਂ ਨਾਸਕੀ ਧੁਨੀ ਵਜੋਂ ਹੁੰਦੀ ਹੈ, ਪਰ ਟਿਪੀ ( ੰ ) ਦੀ ਵਰਤੋਂ ਨਾਸਕੀ ਦੇ ਨਾਲ ਬਲ ਦੀ ਵੀ ਸੂਚਕ ਹੈ। ਗੁਰਬਾਣੀ ਵਿਚ ਇਨ੍ਹਾਂ ਨਾਸਕੀ ਚਿੰਨ੍ਹਾਂ ਦੀ ਵਰਤੋਂ ਬਹੁਤ ਘਟ ਹੋਈ ਹੈ। <ੳ> ਇਕ ਅਜਿਹਾ ਸ੍ਵਰ-ਅਖਰ ਹੈ, ਜਿਸ ਨਾਲ ਕੋਈ ਵੀ ਲਗ-ਚਿੰਨ੍ਹ ਲਗਿਆ ਹੋਵੇ, ਉਸਦੇ ਨਾਸਕੀਕਰਨ ਨਾਲ ਹਮੇਸ਼ਾਂ ਬਿੰਦੀ < ਂ > ਹੀ ਆਵੇਗੀ। ਇਸ ਦਾ ਸਥਾਨ <ੳ> ਦੇ ਸਜੇ ਤੇ ਉਤੇ ਕਰਕੇ <ੳਂ> ਵਾਂਗ ਹੁੰਦਾ ਹੈ, ਪਰੰਤੂ ਗੁਰਬਾਣੀ ਵਿਚ ਇਸ ਨਾਲ ਟਿਪੀ < ੰ > ਦੀ ਵਰਤੋਂ ਵੀ ਹੈ ਤੇ ਸਥਾਨ ਪਖੋਂ ਇਹ <ੳ> ਦੇ ਖਬੇ ਤੇ ਉਤੇ ਕਰਕੇ <ੰੳ> ਵਾਂਗ ਹੈ, ਜਿਵੇਂ /ਕੰਉ, ਹੰਉ/ ਆਦਿ, ਇਥੇ < ੰ >, <ੳ> ਉਤੇ ਹੈ, <ਕ, ਹ> ਉਤੇ ਨਹੀਂ, ਇਸ ਦਾ ਸਥਾਨ /ਹਉਂ, ਕਉਂ/ ਵਾਂਗ ਹੀ ਹੈ। ਹੋਰ ਸਥਿਤੀਆਂ ਵਿਚ ਵੀ < ੰ > ਦੇ ਸਥਾਨ ਦਾ ਫਰਕ ਹੈ, ਜਿਵੇਂ ਈਂਧਨ, ਹਸਂਤੀ, ਥਿਂਤੀ ਆਦਿ। ਇਨ੍ਹਾਂ ਦਾ ਵਰਤਮਾਨ ਸਰੂਪ ਈਂਧਨ, ਹਸਤੀਂ ,ਥਿਤੀਂ ਆਦਿ ਹੋਵੇਗਾ।

### 1.5 ਫੁਟਕਲ-ਚਿੰਨ੍ਹ

ਗੁਰਬਾਣੀ ਲਿਖਤ ਵਿਚ ਕੁਝ ਹੋਰ ਵੀ ਚਿੰਨ੍ਹ ਵਰਤੇ ਮਿਲਦੇ ਹਨ, ਇਹ ਮੁਖ ਤੌਰ ਉਤੇ ਦੋ ਹਨ : < ਃ > ਅਤੇ < ੍ > । ਗੁਰਬਾਣੀ ਵਿਚ ਚਾਰ ਸ਼ਬਦ : ਸੰਪੂਰਣ ਃ, ਦ੍ਰਿੜੰਤਣ ਃ, ਰੰਗਣ ਃ, ਲਿਖੁਣਃ (1361) ਹਨ, ਜਿਨ੍ਹਾਂ ਨਾਲ < ਃ > ਦਾ ਚਿੰਨ੍ਹ ਲਗਿਆ ਮਿਲਦਾ ਹੈ ਇਸ ਨੂੰ ਵਿਸਰਗ ਕਿਹਾ ਜਾਂਦਾ ਹੈ, ਜਿਸ ਦੀ ਧੁਨੀ /ਹ/ ਵਰਗੀ ਹੈ। ਦੂਸਰਾ ਚਿੰਨ੍ਹ <੍> ਹੈ, ਇਹ ਉਚੀ ਸੁਰ/ਉਦਾਤ (hightone) ਦਾ ਚਿੰਨ੍ਹ ਹੈ, ਇਹ ਜਿਸ ਵੀ ਅਖਰ ਦੇ ਹੇਠਾਂ ਪੈਂਦਾ ਹੈ, ਉਸਨੂੰ ਉਦਾਤ (ਉਚੀ ਸੁਰ ਵਾਲਾ) ਕਰ ਦਿੰਦਾ ਹੈ, ਜਿਵੇਂ: ਅੰਨ੍, ਅਪ੍ਰੀਨੈ, ਮੂੜ੍, ਬੁਝਨ੍ਹਿ, ਕਾਲ੍ਹੈ ਆਦਿ।

## 2. ਵਿਸ਼ਰਾਮ-ਚਿੰਨ੍ਹ

ਲਿਖਤ ਨੂੰ ਸਰਲ, ਸਪਸ਼ਟ ਤੇ ਪੜ੍ਹਨਯੋਗ ਬਨਾਉਣ ਲਈ ਵਰਤੇ ਜਾਂਦੇ ਚਿੰਨ੍ਹਾਂ ਨੂੰ ਵਿਸ਼ਰਾਮ-ਚਿੰਨ੍ਹ ਕਿਹਾ ਜਾਂਦਾ ਹੈ, ਜਿਵੇਂ: ਡੰਡੀ <।>, ਪ੍ਰਸ਼ਨਸੂਚਕ <?>, ਵਿਸਮਿਕ <!>, ਅਰਧ-ਵਿਰਾਮ <;>, ਕਾਮਾ < , > ਆਦਿ। ਇਹ ਲਿਪੀ ਦਾ ਮੂਲ ਹਿਸਾ

ਨਹੀਂ ਹੁੰਦੇ, ਸਿਰਫ ਲਿਖਤ ਦਾ ਹੁੰਦੇ ਹਨ, ਇਸੇ ਕਰਕੇ ਵਰਨਮਾਲਾ ਵਿਚ ਨਹੀਂ ਗਿਣੇ ਜਾਂਦੇ। ਇਨ੍ਹਾਂ ਦੀ ਧੁਨੀ ਨਹੀਂ ਹੁੰਦੀ, ਸਿਰਫ਼ ਨਾਂ ਹੁੰਦਾ ਹੈ, ਲਿਖਤ ਵਿਚ ਇਹ ਉਚਾਰਨ ਦਾ ਹਿਸਾ ਨਹੀਂ ਹੁੰਦੇ, ਇਹ ਸਿਰਫ਼ ਉਚਾਰਨ ਅਤੇ ਅਰਥ ਨੂੰ ਪ੍ਰਭਾਵਿਤ ਕਰਦੇ ਹਨ। ਪੁਰਾਣੀਆਂ ਸਭ ਲਿਖਤਾਂ ਵਾਂਗ ਗੁਰਬਾਣੀ ਲਿਖਤ ਵਿਚ ਕੇਵਲ ਇਕੋ ਵਿਰਾਮ ਚਿੰਨ੍ਹ 'ਪੂਰਨ ਠਹਿਰਾਓ' <॥> ਮਿਲਦਾ ਹੈ,ਜਿਸ ਦੀ ਸ਼ਕਲ ਹੁਣ ਅਜੋਕੀ ਪੰਜਾਬੀ ਵਿਚ ਇਕ ਡੰਡੀ <।> ਦੇ ਰੂਪ ਵਿਚ ਰਹਿ ਗਈ ਹੈ। ਬਾਣੀ ਵਿਚਲਾ ਪੂਰਨ ਠਹਿਰਾਓ ਦਾ ਚਿੰਨ੍ਹ <॥>, ਦੋ ਡੰਡੀਆਂ ਨਹੀਂ, ਇਹ ਚਿੰਨ੍ਹ ਹੀ ਇਸ ਰੂਪ ਵਿਚ ਹੈ। ਇਸ ਦੀ ਵਰਤੋਂ ਸਿਰਲੇਖ-ਅੰਤ ਤੇ ਤੁਕ-ਅੰਤ ਵਿਚ ਵਧੇਰੇ ਹੋਈ ਹੈ।

**3. ਲਿਖਤ-ਤਰਕੀਬਾਂ**

ਲਿਖਤ ਨੂੰ ਪੜ੍ਹਨਯੋਗ, ਸਪਸ਼ਟ, ਸੰਜਮਮਈ, ਸਰਲ ਆਦਿ ਬਨਾਉਣ ਲਈ ਹੋਰ ਵੀ ਅਨੇਕ ਢੰਗ ਵਰਤੇ ਜਾਂਦੇ ਹਨ, ਜਿਨ੍ਹਾਂ ਨੂੰ ਤਰਕੀਬਾਂ **(devices/strategies)** ਕਿਹਾ ਜਾ ਸਕਦਾ ਹੈ। ਇਨ੍ਹਾਂ ਦੀ ਗਿਣਤੀ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ।ਗੁਰਬਾਣੀ ਲਿਖਤ ਵਿਚਲੀਆਂ ਧਿਆਨਯੋਗ ਤਰਕੀਬਾਂ ਇਸ ਤਰ੍ਹਾਂ ਹਨ:

**(1)** ਗੁਰਮੁਖੀ/ਗੁਰਬਾਣੀ ਲੇਖਣੀ ਵਿਚ ਇਕ ਇਕਾਈ ਸ਼ਬਦ, ਅਖਰਾਂ/ਲਗਾਂ ਦੀ ਸਿਰੋਰੇਖਾ ਰਾਹੀਂ ਜੁੜਕੇ ਹੋਂਦ ਧਾਰਦਾ ਹੈ। ਗੁਰਮੁਖੀ ਅਖਰਾਂ ਦਾ ਸਾਈਜ਼ (size) ਕਰੀਬਨ ਇਕੋ ਜਿਹਾ ਹੈ, ਇਹ ਸਾਰੇ ਲਕੀਰ ਦੀ ਹੋਂਦ ਵਿਚ ਲਕੀਰ ਤੋਂ ਹੇਠਾਂ, ਖਬੇ ਤੋਂ ਸਜੇ ਵਲ ਨੂੰ ਲਿਖੇ ਜਾਂਦੇ ਹਨ। ਲਗਾਂ, ਅਖਰਾਂ ਦੇ ਅਗੇ; ਪਿਛੇ; ਥਲੇ; ਉਤੇ ਲਗਦੀਆਂ ਹਨ। ਅਖੰਡ ਧੁਨੀਆਂ ਅਖਰਾਂ ਦੇ ਉਤੇ ਲਗਦੀਆਂ ਹਨ। ਕਾਵਿ ਰੂਪਾਕਾਰ ਦੇ ਵਿਧਾਨ ਵਿਚ ਇਕ ਤੁਕ ਲਿਖਣ ਉਪਰੰਤ, ਦੂਸਰੀ ਤੁਕ ਉਸਦੇ ਹੇਠਾਂ ਲਿਖੀ ਜਾਂਦੀ ਹੈ, ਪਰ ਬਾਣੀ-ਲਿਖਤ ਵਿਚ ਤੁਕ, ਲਗਾਤਾਰਤਾ ਵਿਚ ਹੈ । ਗੁਰਬਾਣੀ ਵਿਚ ਪੈਰ੍ਹਾ-ਵੰਡ ਦਾ ਵਿਧਾਨ ਨਹੀਂ, ਇਥੇ ਇਕਾਈ ਨਿਰਧਾਰਤ ਕਰਨ ਲਈ 'ਅੰਕ' ਤੇ 'ਸਿਰਲੇਖ' ਪ੍ਰਬੰਧ ਕਾਰਜਸ਼ੀਲ ਹਨ।

**(2)** ਬਹੁਤੇ ਅਖਰਾਂ ਦੀ ਥਾਂ ਥੋੜ੍ਹੇ (ਇਕ, ਦੋ ਜਾਂ ਤਿੰਨ) ਅਖਰਾਂ ਵਿਚ ਸਮਭਾਵ ਨੂੰ ਅੰਕਿਤ ਕਰਨ ਦੀ ਤਰਕੀਬ, **ਸੰਖਿਪਤ** ਤਰਕੀਬ ਹੈ, ਜਿਵੇਂ ਸਰਦਾਰ ਦੀ ਥਾਂ ਸ., ਡਾਕਟਰ ਦੀ ਥਾਂ ਡਾ., ਪ੍ਰੋਫੈਸਰ ਦੀ ਥਾਂ ਪ੍ਰੋ. ਆਦਿ।ਗੁਰਬਾਣੀ ਲੇਖਣੀ ਵਿਧਾਨ ਵਿਚ ਸਿਰਫ਼ ਇਕ ਸ਼ਬਦ, ਬਾਣੀਕਾਰ 'ਮਹਲੁ/ਮਹਲਾ' ਲਈ, ਸੰਖਿਪਤ ਤਰਕੀਬ <ਮ:> ਅਨੇਕ ਵਾਰ ਵਰਤੋਂ ਵਿਚ ਲਿਆਂਦੀ ਗਈ ਹੈ। ਇਸ ਦਾ ਉਚਾਰਨ ਤੇ ਰੂਪ 'ਮਹਲਾ' ਹੀ ਹੈ, ਪਰ ਬਣਤਰ ਪੁਰਾਣੀ (ਦੋ ਬਿੰਦੀਆਂ ਵਾਲੀ 'ਮ:') ਹੈ।

**(3)** ਜਿਸ ਥਾਂ ਲਿਖਣ ਨਾਲ ਅਰਥ ਸਪਸ਼ਟ ਨਹੀਂ ਕੀਤਾ ਜਾ ਸਕਦਾ, ਉਥੇ

ਭਿੰਨਤਾ-ਸੂਚਕ ਤਰਕੀਬ ਨੂੰ ਕਾਰਜਸ਼ੀਲ ਕੀਤਾ ਜਾਂਦਾ ਹੈ। ਅਖਰਾਂ ਦੀ ਦੂਹਰੀ/ਤੀਹਰੀ ਵਰਤੋਂ (ਜਿਵੇਂ ਅੰਗਰੇਜੀ ਵਿਚ A-a, B-b...) , ਅਖਰਾਂ/ਸ਼ਬਦਾਂ ਨੂੰ ਟੇਢਾ (italics), **ਗੂੜ੍ਹਾ** ਕਰਨਾ (bold) ਆਦਿ ਭਿੰਨਤਾ-ਸੂਚਕ ਤਰਕੀਬਾਂ ਹਨ। ਗੁਰਬਾਣੀ ਛਾਪੇ ਦੇ ਪ੍ਰਮਾਣਿਕ ਸਰੂਪ (1430 ਪੰਨਿਆਂ) ਵਿਚ ਮੰਗਲਾਚਰਨ, ਸਿਰਲੇਖ ਆਦਿ ਮੂਲ-ਪਾਠ ਨਾਲੋਂ ਅਕਸਰ ਵਡੇਰੇ ਹਨ; ਵਡੇ font ਵਿਚ ਹਨ ਅਤੇ ਜਦੋਂ ਅਗਲੇਰੀ ਬਾਣੀ ਸ਼ੁਰੂ ਹੁੰਦੀ ਹੈ ਤਾਂ ਨਵੇਂ ਸਿਰਲੇਖ ਵੇਲੇ ਥੋੜ੍ਹੀ ਖਾਲੀ ਥਾਂ ਛਡ ਦਿਤੀ ਜਾਂਦੀ ਹੈ। ਗੁਰਬਾਣੀ ਵਿਚ ਟੇਢਾ ਕਰਨ ਦੀ ਤਰਕੀਬ ਵਰਤੋਂ ਵਿਚ ਨਹੀਂ। ਵਰਤਮਾਨ ਛਾਪੇ ਵਿਚ ਗੂੜ੍ਹਾ ਕਰਨ ਦੀ ਤਰਕੀਬ ਕਿਤੇ-ਕਿਤੇ ਵਰਤੋਂ ਵਿਚ ਹੈ, ਖ਼ਾਸਕਰ ਮੁਖ ਸਿਰਲੇਖਾਂ ਜਾਂ ਤਤਕਰੇ ਨੂੰ।

**4.ਸ਼ਬਦ-ਜੋੜ**

ਕਿਸੇ ਸ਼ਬਦ ਨੂੰ ਜਦੋਂ ਲਿਖਿਆ ਜਾਂਦਾ ਹੈ, ਤਾਂ ਉਸ ਦਾ ਲਿਪੰਕਤ ਕੀਤਾ ਰੂਪ ਸ਼ਬਦ-ਜੋੜ (ਅੱਖਰ ਜੋੜ) ਹੁੰਦਾ ਹੈ। ਅਤਿ-ਵਿਕਸਿਤ ਅੰਗਰੇਜ਼ੀ (ਰੋਮਨ), ਜਰਮਨ, ਸਪੇਨਿਸ਼, ਰਸ਼ੀਅਨ ਆਦਿ ਲੇਖਣੀਆਂ/ਭਾਸ਼ਾਵਾਂ ਵਿਚ ਵੀ ਮਿਆਰੀਕਰਨ ਦੇ ਸੌ-ਫੀਸਦੀ ਉਦੇਸ਼ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਿਆ। ਗੁਰਬਾਣੀ ਸ਼ਬਦ-ਜੋੜਾਂ ਦੇ ਮਿਆਰੀਕਰਨ ਦਾ ਭਾਵ ਹੈ ਕਿ ਬਾਣੀ ਵਿਚ ਜਿਸ ਵੀ ਸ਼ਬਦ/ਲਿਪਾਂਕ ਦਾ 'ਰੂਪ' ਸਥਿਰ ਹੋ ਗਿਆ ਹੈ, ਉਸ ਨੂੰ ਉਸੇ ਰੂਪ ਵਿਚ ਰਖਣਾ ਹੀ ਉਸਦਾ ਮਿਆਰੀਕਰਨ ਹੈ। ਬਾਣੀ ਵਿਚ ਸ਼ਬਦ-ਜੋੜ ਕਈ ਧਰਾਤਲਾਂ ਅਨੁਸਾਰ ਨਿਮਨਾਨੁਸਾਰੀ ਪਧਰਾਂ ਉਤੇ ਕਾਰਜਸ਼ੀਲ ਹਨ :

(ੳ) ਭਾਸ਼ਾਈ ਪਧਰ ਉਤੇ (ਕਿਸੇ ਹੋਰ ਭਾਸ਼ਾ ਦਾ ਮੂਲਕ ਸ਼ਬਦ, ਜਿਵੇਂ ਖਾਕੁ, ਡਾਰੁ, ਜਿੰਦੁ)

(ਅ) ਵਿਆਕਰਨਕ ਪਧਰ ਉਤੇ (ਨਾਂਵ, ਪੁਲਿੰਗ ਆਦਿ ਸ਼੍ਰੇਣੀਆਂ ਵਾਲਾ ਸ਼ਬਦ-ਜੋੜ)

(ੲ) ਪਿੰਗਲ ਦੇ ਪਧਰ ਉਤੇ (ਲਘੂ, ਗੁਰੂ ਜਾਂ ਹੋਰ ਅੰਗ ਦਰਸਾਉਣ ਵਾਲਾ)

(ਸ) ਅਰਥਾਂ ਦੇ ਪਧਰ ਉਤੇ (ਇਕ ਅਰਥੀ, ਬਹੁਅਰਥੀ ਆਦਿ ਦਰਸਾਉਣ ਵਾਲਾ)

(ਹ) ਸੰਗੀਤ ਦੇ ਪਧਰ ਉਤੇ (ਸੁਰ, ਤਾਲ, ਘਰੁ ਦਾ ਪ੍ਰਤੀਕ) ਆਦਿ।

ਕੁਲ-ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਭਾਵੇਂ ਗੁਰਬਾਣੀ ਲਿਖਤ ਦਾ ਵਰਤਮਾਨ ਪੰਜਾਬੀ (ਗੁਰਮੁਖੀ) ਲਿਖਤ ਨਾਲੋਂ ਮਹੀਨ ਅੰਤਰ ਹੀ ਹੈ, ਪਰ ਉਚਾਰਨ, ਅਨੁਵਾਦ, ਅਰਥ-ਵਿਆਖਿਆ ਆਦਿ ਪੱਖਾਂ 'ਤੋਂ ਅਧਿਐਨ ਸਮੇਂ ਇਨ੍ਹਾਂ ਅੰਤਰਾਂ ਦਾ ਧਿਆਨ ਰੱਖਣਾ ਜਰੂਰੀ ਹੈ।

**3.3 ਭਾਸ਼ਾ**

ਗੁਰਬਾਣੀ ਭਾਸ਼ਾ ਦੇ ਹਵਾਲੇ ਵਿਚ ਮੁਖ ਤੌਰ ਉਤੇ ਤਿੰਨ ਪਹੁੰਚ-ਵਿਧੀਆਂ ਦੀ ਦ੍ਰਿਸ਼ਟੀ ਤੋਂ ਗੁਰਬਾਣੀ ਭਾਸ਼ਾਈ ਨੇਮ ਦੀ ਸਥਾਪਨਾ ਦਾ ਅਧਾਰ ਤਿਆਰ ਕੀਤਾ ਜਾ ਸਕਦਾ ਹੈ :

I. ਭਾਸ਼ਾ ਵਿਗਿਆਨਕ ਪਹੁੰਚ (linguistic approach)

II. ਧਰਮ-ਸ਼ਾਸਤਰੀ ਪਹੁੰਚ (theological approach)

III. ਕਾਵਿ-ਸ਼ਾਸਤਰੀ ਪਹੁੰਚ (poetical approach)

ਭਾਸ਼ਾ ਵਿਗਿਆਨਕ ਦ੍ਰਿਸ਼ਟੀ ਤੋਂ ਬਾਣੀ ਤਦੋਂ ਦੀ ਰਚਨਾ ਹੈ ਜਦੋਂ ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ ਰਾਹੀਂ ਲੋਕ ਜਾਂ ਸਥਾਨਕ ਬੋਲੀਆਂ ਦਾ ਰੂਪ ਗ੍ਰਹਿਣ ਕਰ ਰਹੀਆਂ ਸਨ। ਗੁਰਬਾਣੀ ਭਾਸ਼ਾ ਦਾ ਬੁਨਿਆਦੀ ਪਿੰਡਾ, ਮੁਹਾਵਰਾ ਤੇ ਲਹਿਜਾ ਪੰਜਾਬੀ ਹੈ, ਪਰ ਸ਼ਬਦਾਵਲੀ ਪਖੋਂ ਮਿਸ਼ਰਤ ਹੈ। ਬਾਣੀ ਵਿਚ ਤਕਰੀਬਨ 15-ਕੁ ਭਾਸ਼ਾਵਾਂ ਦੇ ਨਮੂਨੇ; ਪ੍ਰਭਾਵ; ਸ਼ਬਦਾਵਲੀ ਆਦਿ ਮਿਲ ਜਾਂਦੀ ਹੈ, ਪਰ ਇਸ ਦੀ ਬਣਤਰ ਪੰਜਾਬੀ ਹੈ। ਇਹ ਗੁਰੂ-ਕਾਲ (15-17ਵੀਂ ਸਦੀ) ਦੀ ਮੁਢਲੀ ਪੰਜਾਬੀ ਹੈ, ਇਸ ਨੂੰ (ਲਿੱਪੀ ਅਧਾਰਿਤ) 'ਗੁਰਮੁੱਖੀ ਭਾਸ਼ਾ' ਕਿਹਾ ਜਾਣਾ ਚਾਹੀਦਾ ਹੈ। ਇਸ ਦੀ ਸ਼ਬਦਾਵਲੀ ਤਦਭਵੀ ਵਧੇਰੇ ਹੈ, ਭਾਵ ਹੋਰ ਭਾਸ਼ਾਈ ਸ਼ਬਦਾਂ ਦਾ ਪੰਜਾਬੀਕਰਨ ਕੀਤਾ ਗਿਆ ਹੈ। ਇਸ ਵਿਚ ਪੰਜਾਬੀ (ਲਹਿੰਦੀ), ਸਿੰਧੀ, ਰਾਜਸਤਾਨੀ, ਬਾਂਗਰੂ, ਬ੍ਰਜ, ਖੜੀ ਬੋਲੀ, ਬਿਹਾਰੀ (ਭੋਜਪੁਰੀ), ਹਿੰਦਵੀ, ਰੇਖਤਾ ਤੇ ਪਛਮੀ ਪਹਾੜੀ ਬੋਲੀਆਂ ਦੇ ਅਨੇਕ ਅੰਸ਼ ਮਿਲ ਜਾਂਦੇ ਹਨ। ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਭਾਸ਼ਾ ਨੂੰ ਧਰਮ ਫਲਸਫੇ ਦੀ ਭਾਸ਼ਾ ਬਣਾਇਆ ਹੈ।

ਧਰਮ-ਸ਼ਾਸਤਰੀ ਪਹੁੰਚ ਪਖੋਂ ਧਾਰਮਿਕ ਭਾਸ਼ਾ ਦਾ ਇਕ ਵਖਰਾ ਸੰਦਰਭ ਹੈ। ਧਰਮ ਦੀ ਭਾਸ਼ਾ, ਆਮ ਭਾਸ਼ਾ ਨਹੀਂ ਹੁੰਦੀ, ਉਸ ਦਾ ਗਹਿਰਾ ਪਿਛੋਕੜ ਤੇ ਅਰਥ ਹੁੰਦਾ ਹੈ। ਸ਼ਰਧਾ, ਭਾਵਨਾ ਤੇ ਪਵਿਤਰਤਾ ਇਸ ਦਾ ਪਰਿਭਾਸ਼ਕ ਲਛਣ ਹੈ। ਧਾਰਮਿਕ ਭਾਵਨਾ ਹੇਠ ਹੀ ਉਸ ਵਿਚ ਸ਼ੁਧਤਾ ਤੇ ਸਤਿਕਾਰ ਬਰਾਬਰ ਜੁੜੇ ਰਹਿੰਦੇ ਹਨ। ਇਸ ਦੀ ਲਾਜ਼ਮੀ ਸ਼ਰਤ, ਉਸ ਨੂੰ ਮੰਨਣ ਵਾਲਿਆਂ ਦਾ ਉਸ ਵਿਚ ਪੂਰਨ ਵਿਸ਼ਵਾਸ਼ ਹੁੰਦਾ ਹੈ। ਧਾਰਮਿਕ ਭੈ-ਭਾਵਨਾ ਤਹਿਤ ਧਰਮ ਸੰਰਚਨਾ ਦੇ ਵਿਸ਼ੇਸ਼ ਅਰਥ ਹੁੰਦੇ ਹਨ ਤੇ ਉਸ ਵਿਚ ਆਪਣੇ ਹੀ ਨੇਮ ਵਰਤੀਣ ਲਗਦੇ ਹਨ। ਇਸ ਹਵਾਲੇ ਵਿਚ ਧਰਮ ਗ੍ਰੰਥ ਦੀ ਭਾਸ਼ਾ ਆਪਣੇ ਆਪ ਹੀ ਸੰਪੂਰਨ ਤੇ ਵਿਸ਼ੇਸ਼ ਹੋਣ ਦਾ ਪ੍ਰਸੰਗ ਗ੍ਰਹਿਣ ਕਰ ਲੈਂਦੀ ਹੈ। ਗੁਰਬਾਣੀ ਧਰਮ-ਲੋਕ ਦੀ ਵਸਤੂ ਹੈ, ਇਸ ਪ੍ਰਸੰਗ ਵਿਚ ਗੁਰਬਾਣੀ ਭਾਸ਼ਾ ਚਿੰਨ੍ਹਮਈ ਹੈ ਤੇ ਜੀਵਨ ਦੇ ਗਹਿਰੇ ਅਨੁਭਵ ਵਿਚੋਂ ਉਤਰੀ ਹੈ। ਇਸ ਦੇ ਹਰ ਸ਼ਬਦ/ਵਾਕ ਦਾ ਪ੍ਰਸੰਗ ਧਾਰਮਿਕ ਹੈ, ਇਸ ਦੀ ਸਿਰਜਨਾ ਸਮਾਜਿਕ-ਸਭਿਆਚਾਰਕ ਧਰਾਤਲਾਂ ਵਿਚੋਂ ਨਹੀਂ ਪਛਾਣੀ ਜਾ ਸਕਦੀ।

ਕਾਵਿ-ਸ਼ਾਸਤਰੀ ਪਹੁੰਚ ਰਾਹੀਂ ਗੁਰਬਾਣੀ ਭਾਸ਼ਾ ਦੀ ਗੰਭੀਰਤਾ, ਪ੍ਰੋੜ੍ਹਤਾ, ਅਨੁਕੂਲਤਾ, ਰਵਾਨੀ, ਲੈਆਤਮਕਤਾ ਆਦਿ ਪਖਾਂ ਦੇ ਨਾਲ-ਨਾਲ ਉਸ ਦੇ ਆਮ (ਬੋਲਚਾਲ ਦੀ) ਭਾਸ਼ਾ ਨਾਲੋਂ ਫਰਕ ਪਛਾਣੇ ਜਾਂਦੇ ਹਨ। ਕੇਵਲ ਭਾਸ਼ਾ ਵਿਗਿਆਨ ਦੇ ਨੇਮਾਂ ਅਨੁਸਾਰ ਬਾਣੀ-ਕਾਵਿ ਭਾਸ਼ਾ ਦਾ ਅਧਿਐਨ ਸੰਭਵ ਨਹੀਂ, ਬਾਣੀ ਸੁਹਜ ਦਾ ਪ੍ਰਗਟਾਵਾ

ਕਾਵਿ-ਭਾਸ਼ਾ ਦੇ ਸੂਖਮ ਤੇ ਰਚਨਾਤਮਕ ਪਖਾਂ ਨਾਲ ਜੋੜ ਕੇ ਹੀ ਹੋ ਸਕਦਾ ਹੈ। ਬਾਣੀ ਕਾਵਿ ਇਕ ਵਿਸ਼ਿਸ਼ਟ ਪ੍ਰਕਾਰ ਦੀ ਭਾਸ਼ਾਈ-ਸਿਰਜਣਾ ਹੈ। ਇਹ ਬਾਣੀਕਾਰਾਂ ਦੇ ਅਨੁਭਵ ਦਾ ਸੰਚਾਰ ਹੈ। ਗੁਰਬਾਣੀ ਕਾਵਿ-ਰੂਪ ਹੋਣ ਕਾਰਨ ਇਸ ਦੀ ਭਾਸ਼ਾ ਆਮ ਭਾਸ਼ਾ ਦੇ ਮੁਕਾਬਲਤਨ ਵਿਸ਼ੇਸ਼ ਤੇ ਵਿਲਖਣ ਸੁਭਾਅ ਦੀ ਹੈ। ਜਦੋਂ ਕਿਸੇ ਭਾਸ਼ਾ ਵਿਚੋਂ ਕਿਸੇ ਕਵੀ ਦਾ ਮੌਲਿਕ ਮੁਹਾਂਦਰਾ (ਸ਼ੈਲੀ) ਭਾਲਣ ਦੀ ਗੱਲ ਹੁੰਦੀ ਹੈ ਤਾਂ ਉਦੋਂ ਕਾਵਿ-ਭਾਸ਼ਾ ਦੀ ਗੱਲ ਹੀ ਹੋ ਰਹੀ ਹੁੰਦੀ ਹੈ।

ਕਾਵਿ-ਭਾਸ਼ਾ ਭਾਵਾਤਮਕ ਹੁੰਦੀ ਹੈ; ਭਾਸ਼ਾਈ ਤਾਜ਼ਗੀ ਤੇ ਮੌਲਿਕਤਾ ਇਸ ਦੇ ਜਰੂਰੀ ਗੁਣ ਹਨ। ਸੌਂਦਰਯ ਅਨੁਭੂਤੀ ਪਾਠਕਾਂ/ਸ੍ਰੋਤਿਆਂ ਵਿਚ ਪੈਦਾ ਕਰਨਾ ਬਾਣੀ ਕਾਵਿ-ਭਾਸ਼ਾ ਦਾ ਇਕ ਵਿਸ਼ੇਸ਼ ਲਛਣ ਹੈ।ਬਾਣੀ ਕਾਵਿ-ਭਾਸ਼ਾ ਦੀ ਇਕ ਵਿਸ਼ੇਸ਼ ਲੈਆਤਮਕਤਾ ਤੇ ਕਲਪਨਾਤਮਕਤਾ ਹੈ।ਬਾਣੀ ਕਾਵਿ ਦੇ ਗੁਣ-ਲੈਅ, ਸੰਗੀਤ, ਚਿਤ੍ਰਾਤਮਕਤਾ- ਸਭ ਭਾਸ਼ਾਈ ਗੁਣ ਹੀ ਹਨ, ਪਰ ਇਹ 'ਪ੍ਰਭਾਵ' ਰੂਪ ਵਿਚ ਵਖਰੇ ਵੀ ਪਛਾਣੇ ਜਾ ਸਕਦੇ ਹਨ।ਇਸੇ ਕਰਕੇ ਇਸ ਵਿਚਲੇ ਸ਼ਬਦ, ਸ਼ਬਦੀ-ਅਰਥ ਨਾ ਦੇ ਕੇ ਵਿਅੰਜਿਤ ਅਰਥ ਦਿੰਦੇ ਹਨ। ਕਾਵਿ-ਸ਼ਾਸਤਰੀ ਪ੍ਰਸੰਗ ਵਿਚ ਬਾਣੀ ਦੇ ਕੋਸ਼ਗਤ ਅਰਥ ਬਿਰਤਾਂਤਾਂ ਤੇ ਪ੍ਰਸੰਗਾਂ ਉਪਰ ਅਧਾਰਿਤ ਹਨ, ਵਿਉਤਪਤੀ ਉਪਰ ਘਟ। ਇਸ ਪ੍ਰਸੰਗ ਵਿਚ ਗੁਰਬਾਣੀ ਅਰਥ ਵਧੇਰੇ ਕਰਕੇ ਮੂਲ-ਸੂਚਕ ਹਨ, ਇਨ੍ਹਾਂ ਨਾਲ ਸਾਡੀ ਭਾਵੁਕ/ਮਾਨਸਿਕ ਸਾਂਝ ਹੈ। ਇਸ ਵਿਚਲੇ ਸ਼ਬਦਾਂ ਦਾ ਇਕ ਸਿਧਾਂਤਕ ਤੇ ਇਤਿਹਾਸਕ ਪਰਿਪੇਖ ਹੈ, ਇਹ ਵਤੀਰੇ ਤੇ ਕੀਮਤਾਂ ਨਾਲ ਜੁੜੇ ਹੋਏ ਹਨ। ਇਨ੍ਹਾਂ ਦਾ ਸੰਬੰਧ ਬਾਣੀਕਾਰ ਦੇ ਮਨੋ-ਜਗਤ ਨਾਲ ਵੀ ਜੁੜਿਆ ਹੈ।

ਸਾਡੇ ਉਤੇ ਆਮ ਭਾਸ਼ਾਈ ਸ਼ਬਦਾਂ ਨਾਲੋਂ ਬਾਣੀ ਕਾਵਿਕ-ਸ਼ਬਦਾਂ ਦਾ ਵਖਰਾ ਪ੍ਰਭਾਵ ਪੈਂਦਾ ਹੈ, ਇਹ ਪ੍ਰਭਾਵ ਵਧੇਰੇ ਠੋਸ, ਅਮੀਰ ਤੇ ਟਿਕਾਊ ਹੁੰਦਾ ਹੈ। ਕਾਵਿ-ਰੂਪ ਬਾਣੀ ਭਾਸ਼ਾ, ਆਮ ਭਾਸ਼ਾ ਦੇ ਮੁਕਾਬਲੇ, ਬਹੁ-ਪਰਤੀ ਹੈ। ਇਸੇ ਬਹੁ-ਪਰਤੀ ਪ੍ਰਕਿਰਤੀ ਵਿਚ ਹੀ ਕਲਾਤਮਕਤਾ ਤੇ ਸੁਹਜਾਤਮਕਤਾ ਸ਼ਾਮਿਲ ਹੈ, ਜਿਸਦਾ ਪ੍ਰਭਾਵ ਪੈਂਦਾ ਹੈ, ਜਿਸ ਦੀਆਂ ਅਰਥ ਤੈਹਾਂ, ਇਕ ਤੋਂ ਵਧੇਰੇ ਹਨ। ਇਸੇ ਕਰਕੇ ਬਾਣੀ ਕਾਵਿ-ਭਾਸ਼ਾ ਕੇਵਲ ਸੰਚਾਰ ਹੀ ਨਹੀਂ ਕਰਦੀ, ਪ੍ਰਭਾਵਿਤ ਤੇ ਪ੍ਰੇਰਿਤ ਵੀ ਕਰਦੀ ਹੈ।

ਕਾਵਿ-ਰੂਪ ਹੋਣ ਕਾਰਨ ਬਾਣੀ ਭਾਸ਼ਾ ਸਿਰਜਨਾਤਮਕ/ਰਚਨਾਤਮਕ ਹੈ, ਜਦਕਿ ਆਮ ਭਾਸ਼ਾ ਸੂਚਨਾਤਮਕ ਹੁੰਦੀ ਹੈ।ਜੋ ਤਰਕ/ਜੁਗਤਾਂ ਆਮ/ਵਿਗਿਆਨ ਭਾਸ਼ਾ ਲਈ ਫਾਲਤੂ

ਹਨ (ਜਿਵੇਂ ਅਲੰਕਾਰ, ਰੂਪਕ, ਛੰਦ, ਪ੍ਰਤੀਕ...), ਉਹ ਕਾਵਿ-ਭਾਸ਼ਾ ਦਾ ਸ਼ਿੰਗਾਰ ਹਨ। 'ਫਾਲਤੂ' ਤੇ 'ਲਾਜ਼ਮ' ਦਾ ਬੁਨਿਆਦੀ ਫਰਕ ਕਾਵਿ-ਭਾਸ਼ਾ ਨੂੰ ਆਮ ਭਾਸ਼ਾ ਤੋਂ ਨਿਖੇੜ ਦਿੰਦਾ ਹੈ।ਆਮ ਭਾਸ਼ਾ ਵਿਚ ਵਿਰੋਧਾਭਾਸਕ (paradoxical statements) ਸਮਸਿਆ ਖੜ੍ਹੀ ਕਰਦੇ ਹਨ, ਪਰ ਬਾਣੀ ਕਾਵਿ-ਭਾਸ਼ਾ ਵਿਚ ਵਿਰੋਧਾਭਾਸ, ਸੁਹਜ ਦੇ ਨਾਲ ਬਹੁ-ਪਰਤੀ ਚੇਤਨਾ ਬਖਸ਼ਦੇ ਹਨ।ਆਮ ਜਾਂ ਮਿਆਰੀ ਭਾਸ਼ਾ ਵਿਚ ਭਾਸ਼ਾ ਦੇ ਪ੍ਰਤਿਮਾਨਾਂ ਨੂੰ ਤੋੜਿਆ ਨਹੀਂ ਜਾਂਦਾ, ਜਦਕਿ ਬਾਣੀ ਇਨ੍ਹਾਂ ਦੀ ਬਹੁਤੀ ਪ੍ਰਵਾਹ ਨਹੀਂ ਕਰਦੀ।ਇਸੇ ਪ੍ਰਸੰਗ ਵਿਚ ਬਹੁਤ ਸਾਰੇ ਵਿਆਕਰਨਕ ਨਿਯਮ ਗੁਰਬਾਣੀ ਉਤੇ ਉਸ ਤਰ੍ਹਾਂ ਲਾਗੂ ਨਹੀਂ ਹੁੰਦੇ, ਜਿਵੇਂ ਉਹ ਆਮ ਭਾਸ਼ਾ ਉਤੇ ਲਾਗੂ ਹੁੰਦੇ ਹਨ।ਕਾਵਿ-ਭਾਸ਼ਾ ਉਸਦੇ ਵਿਸ਼ੇ (subject) ਅਨੁਸਾਰ ਢਲੀ ਹੁੰਦੀ ਹੈ, ਭਾਵ ਜੇ ਵਿਸ਼ਾ 'ਪਰਮਸਤਿ' ਹੈ ਜਿਵੇਂ ਗੁਰਬਾਣੀ ਦਾ, ਤਾਂ ਭਾਸ਼ਾ ਦਾ ਸਰੂਪ ਇਸ਼ਕੀਆ (ਜਿਵੇਂ ਕਿੱਸਾ ਕਾਵਿ) ਵਿਸ਼ੇ ਵਾਲੀ ਕਵਿਤਾ ਨਾਲੋਂ ਭਿੰਨ ਹੋਵੇਗਾ।

## 3.4 ਵਿਆਕਰਨ

ਭਾਸ਼ਾ ਇਕ ਸਾਰਥਕ ਚਿੰਨ੍ਹ-ਪ੍ਰਬੰਧ ਹੈ ਤੇ ਇਸ ਦਾ ਪ੍ਰਬੰਧ-ਰੂਪ ਹੋਣਾ, ਕਿਸੇ ਨਿਯਮਾਂਵਲੀ ਅਧਾਰਿਤ ਹੋਣਾ ਹੈ। ਇਸ ਤਰ੍ਹਾਂ ਸੌਖੇ ਅਰਥਾਂ ਵਿਚ ਇਹ ਨੇਮਾਵਲੀ ਹੀ ਵਿਆਕਰਨ ਹੈ। ਗੁਰਬਾਣੀ ਭਾਸ਼ਾ ਦੀ ਧੁਨੀ, ਜੋ ਮੁਢਲੀ ਇਕਾਈ ਹੈ, ਉਸ ਦੀ ਸਾਰਥਕਤਾ: ਵਿਆਕਰਨਕ ਇਕਾਈਆਂ : ਭਾਵੰਸ਼, ਸ਼ਬਦ, ਵਾਕੰਸ਼, ਉਪਵਾਕ ; ਵਿਆਕਰਨਕ ਸ਼ਬਦ-ਸ਼੍ਰੇਣੀਆਂ : ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ ; ਵਿਆਕਰਨਕ ਪਰਵਰਗਾਂ : ਲਿੰਗ, ਵਚਨ, ਕਾਲ, ਕਾਰਕ ਆਦਿ ਦੇ ਸੰਦਰਭ ਵਿਚ ਹੀ ਉਜਾਗਰ ਹੁੰਦੀ ਹੈ।ਇਸ ਪ੍ਰਸੰਗ ਵਿਚ ਗੁਰਬਾਣੀ ਭਾਸ਼ਾ ਦੀ ਤਹਿ ਹੇਠਲੇ ਕੰਮ ਕਰ ਰਹੇ ਨਿਯਮਾਂ ਦੀ ਵਿਉਂਤਬਧ ਤਲਾਸ਼ ਦਾ ਨਾਂ ਵਿਆਕਰਨ ਹੈ।ਇਹ ਬਾਣੀ ਭਾਸ਼ਾ ਦੀਆਂ ਧੁਨੀਆਂ/ਸ਼ਬਦਾਂ ਤੇ ਵਾਕਾਂ/ਤੁਕਾਂ ਦਾ ਅਧਿਐਨ ਕਰਦੀ ਹੈ ਅਤੇ ਲਿਖਤ ਵਿਚਲੇ ਲਿਖਤੀ/ਉਚਰਿਤ ਨਿਯਮਾਂ ਨੂੰ ਲਭਦੀ ਹੈ। ਬਾਣੀ ਵਿਆਕਰਨ ਦਾ ਸੰਬੰਧ ਸ਼ਬਦ ਦੇ 'ਵਰਨਾਤਮਕ' ਰੂਪ ਨਾਲ ਹੈ। ਇਹੋ ਪਦੋ ਦਾ ਸਰੂਪ (ਨਾਂਵ, ਲਿੰਗ, ਵਿਸ਼ੇਸ਼ਣ) ਦਸਦੀ ਤੇ ਅਰਥ ਨਿਰਣਾ ਕਰਨ ਵਿਚ ਮਦਦ ਕਰਦੀ ਹੈ। ਬਾਣੀ ਵਾਕਾਂ/ਸਬਦਾਂ ਦੀ ਸਮ-ਅਰਥਾ ਤੇ ਵਿਭਿੰਨਤਾ ਵਿਆਕਰਨਕ ਵਿਸ਼ਲੇਸ਼ਣ ਰਾਹੀਂ ਹੀ ਪ੍ਰਗਟ ਹੁੰਦੀ ਹੈ।ਬਾਣੀ ਵਿਆਕਰਨ ਕੋਈ ਬਾਹਰੋਂ ਥੋਪੀ ਹੋਈ ਵਸਤ, ਨੇਮਾਵਲੀ ਜਾਂ ਠੱਪਾ ਨਹੀਂ (ਜਿਹਾ ਕਿ ਅਕਸਰ ਸਮਝ ਲਿਆ ਜਾਂਦਾ ਹੈ), ਇਹ ਬਾਣੀ ਦੀ ਸੰਰਚਨਾ ਵਿਚੋਂ ਤਲਸ਼ਿਆ ਹੋਇਆ ਨੇਮਬਧ ਪ੍ਰਬੰਧ ਹੈ। ਬਾਣੀ ਦੀ ਪਦ-ਵੰਡ ਕਰਨੀ, ਕੋਸ਼ੀ ਇਕਾਈਆਂ ਨਿਰਧਾਰਤ ਕਰਨਾ, ਬਣਤਰ ਤਲਾਸ਼ਣੀ ਆਦਿ ਸਭ ਵਿਆਕਰਨ ਦਾ ਹੀ ਕੰਮ ਹੈ। ਵਿਆਕਰਣ ਦੀ ਸੀਮਾ ਬਾਣੀ ਦੇ ਅਨੁਭਵੀ ਅਰਥਾਂ 'ਤੇ ਜਾ ਕੇ ਸ਼ੁਰੂ ਹੋ ਜਾਂਦੀ ਹੈ।

ਗੁਰਬਾਣੀ ਵਿਉਂਤਬਧ ਨੇਮਾਂ ਵਿਚ ਲਿਖੀ ਹੋਈ ਹੈ, ਉਹ ਨੇਮ ਆਰਥੋਗ੍ਰਾਫਿਕ ਪਧਰ ਉਤੇ ਕਾਰਜਸ਼ੀਲ ਹਨ ਤੇ ਉਹੋ ਨੇਮ ਹੀ ਬਾਣੀ ਵਿਆਕਰਨ ਕਹਾਉਂਦੇ ਹਨ, ਜਿਵੇਂ ਗੁਰਬਾਣੀ ਵਿਚਲੇ ਇਕ ਆਮ ਨੇਮ ਅਨੁਸਾਰ ਜਿਨ੍ਹਾਂ ਨਾਵਾਂ ਦੇ ਅੰਤ ਔਂਕੁੜ (ੁ) ਹੋਵੇ, ਉਹ ਅਕਸਰ ਇਕਵਚਨ (singular) ਪੁਰਖਵਾਚਕ ਹੁੰਦੇ ਹਨ, ਉਦਾਹਰਨ ਲਈ :ਤਿਨ ਨੇਹੁ ਲਗਾ ਰਬ ਸੇਤੀ (੪੭੩),ਸਤਿਗੁਰਿ ਤਾਪੁ ਉਤਾਰਿਆ (੬੧੯),ਨਉ ਦਰਵਾਜੇ ਦਸਵਾ ਦੁਆਰੁ (੧੫੨) ਆਦਿ। ਮੂਲਿਕ ਸ਼ਬਦ(ਖਾਕੁ, ਡਾਰੁ, ਜਿੰਦੁ, ਰੇਣੁ, ਵਸਤੁ, ਮਲੁ ਰਾਗੁ, ਘਰੁ ਆਦਿ) ਵੀ ਔਂਕੁੜ ਸਹਿਤ ਹੀ ਹੁੰਦੇ ਹਨ। ਇਕਵਚਨ, ਔਂਕੁੜ ਸਹਿਤ ਨਾਂਵ ਦਾ ਵਿਸ਼ੇਸ਼ਣ ਵੀ ਔਂਕੁੜ ਸਹਿਤ ਹੁੰਦਾ ਹੈ, ਜਿਵੇਂ :ਏਹੁ ਸੰਸਾਰ ਸਭੁ ਆਵਣ ਜਾਣਾ... (੬੦੭),ਇਸੁ ਪਰਚਾਇ ਪਰਚਿ ਰਹੁ ਏਸੁ... (੩੨੫),ਇਹੁ ਮਾਇਆ ਰੰਗੁ ਕਸੁੰਭ... (੬੪੫) ਆਦਿ। ਨਾਂਵ (noun), ਪਰ ਬਹੁਵਚਨ (plural) ਦਾ ਅੰਤ ਅਖਰ, ਔਂਕੁੜ ਮੁਕਤ ਹੁੰਦਾ ਹੈ, ਜਿਵੇਂ : ਤਾਪ ਰੋਗ ਗਏ ਗੁਰਬਚਨੀ (੬੧੯),ਹੁਕਮਿ ਸੰਜੋਗੀ ਗੜਿ ਦਸ ਦੁਆਰ (੧੫੨) , ਮੂਰਖ ਪੰਡਿਤ ਹਿਕਮਤਿ ਹੁਜਤਿ... (੪੬੯) ਆਦਿ। ਬਹੁਵਚਨ ਨਾਂਵ ਦਾ ਵਿਸ਼ੇਸ਼ਣ ਅਤੇ ਇਸਤਰੀ ਲਿੰਗ (ਇਲਿੰਗ/ feminine) ਨਾਂਵ ਵੀ ਅੰਤ ਮੁਕਤਾ ਹੀ ਰਹੇਗਾ, ਜਿਵੇਂ :ਅਨਿਕ ਬਿਲਾਸ ਕਰਤ ਮਨਮੋਹਨ (੨੧੫),ਅਮੁਲ ਗੁਣ ਅਮੁਲ ਵਾਪਾਰ (੫) ,ਇਕ ਵਿਖ ਨ ਚਲਹਿ ਸਾਥਿ (੩੧੮),ਮਨੁ ਤਨੁ ਦੇਹ ਸੁਖਾਲੀ (੬੨੦),ਗਉੜੀ ਕੀ ਵਾਰ (੩੦੦) ਆਦਿ। ਇਸੇ ਤਰ੍ਹਾਂ ਹੋਰ: ਦੇਹ, ਧਨ, ਸਾਧਨ, ਕੋਇਲ, ਵਾਤ, ਧੀਰ, ਪਿਆਸ, ਸੇਵ, ਖੇਹ ਆਦਿ।

ਸਿਹਾਰੀ ਦੀ ਵਰਤੋਂ ਸੰਬੰਧਕੀ (prepositional) ਪਦਾਂ ਅਤੇ ਨਾਂਵ ਦੇ ਇਸਤਰੀ ਲਿੰਗ ਰੂਪ ਵਿਚ ਕਾਫੀ ਹੋਈ ਹੈ, ਜਿਵੇਂ :ਵਿਚਿ, ਬਾਹਰਿ, ਉਪਰਿ, ਮਹਿ, ਸੰਗਿ, ਵਲਿ, ਨਜੀਕਿ, ਪਾਸਿ, ਨਿਕਟਿ, ਬਰਾਬਰਿ ; ਰੈਣਿ, ਪ੍ਰਭਾਤਿ, ਦੁਹਚਾਰਣਿ, ਛੁਟੜਿ ਆਦਿ। ਸਿਹਾਰੀ ਦੀ ਅਸਲ, ਵਿਆਪਕ ਤੇ ਅਰਥਗਤ ਵਰਤੋਂ ਸੰਬੰਧਕੀ ਕਾਰਕ ਵਜੋਂ ਵਿਭਕਤੀ ਰੂਪ ਵਿਚ ਹੋਈ ਹੈ ਤੇ ਉਥੇ ਇਹ 'ਉਤੇ, ਤੋਂ/ਥੋਂ, ਵਿਚ, ਨੇ, ਵਲਿ, ਤਕ/ਤੋੜੀ, ਨਾਲ, ਲਈ, ਹੇਤ, ਦੁਆਰਾ' ਆਦਿ ਅਰਥ ਦਿੰਦੀ ਹੈ, ਜਿਵੇਂ :ਸੋ ਜਨੁ ਹਮਰੈ ਮਨਿ ਚਿਤਿ ਭਾਵੈ (੧੬੪) (ਮਨ ਵਿਚ; ਚਿਤ ਵਿਚ) ,ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ (੨੭੪) (ਮਜ਼ਹਬ/ਫਿਰਕੇ ਦੁਆਰਾ) ਆਦਿ।

### 3.5 ਉਚਾਰਨ

ਦੁਨੀਆ ਦੇ ਧਰਮ ਗ੍ਰੰਥਾਂ ਦੀਆਂ ਪਾਠ ਪਰੰਪਰਾਵਾਂ ਵਿਚ ਉਚਾਰਨ, ਹਰ ਲਫ਼ਜ਼/ਲਗ-ਮਾਤ੍ਰ ਤਕ ਕੀਤੇ ਜਾਣ ਦੀ ਵਿਵਸਥਾ ਹੈ। ਇਹ ਨਿਰਾ ਭਾਸ਼ਾ/ ਧੁਨੀ - ਵਿਗਿਆਨਕ ਮਸਲਾ ਨਹੀਂ, ਧਰਮ - ਸ਼ਾਸਤਰੀ (theological) ਵੀ ਹੈ। ਧਰਮ -

ਸ਼ਾਸਤਰੀ ਦ੍ਰਿਸ਼ਟੀ ਤੋਂ ਧਾਰਮਿਕ ਪਾਠਾਂ ਨੂੰ ਲਿਖਤ, ਉਚਾਰਨ ਜਾਂ ਬੋਲਣ ਵਿਚ ਮੂਲ ਪੱਧਰ 'ਤੇ ਕਾਇਮ ਰਖਿਆ ਜਾਂਦਾ ਹੈ। ਬਾਣੀ ਉਚਾਰਨ ਨੂੰ 'ਪਾਠ ਕਰਨਾ' ਕਿਹਾ ਜਾਂਦਾ ਹੈ। ਸ਼ਬਦ/ਪਦ ਨੂੰ ਪ੍ਰਾਪਤ ਪੂਰੀਆਂ ਧੁਨੀਆਂ ਅਨੁਸਾਰ ਬੋਲਣਾ, ਜਿਸ ਵਿਚ ਨਾ ਕੋਈ ਧੁਨੀ ਛਡੀ ਜਾਵੇ ਤੇ ਨਾ ਹੀ ਲਾਈ ਜਾਵੇ, ਬਾਣੀ ਦੇ (ਸ਼ੁਧ) ਉਚਾਰਨ ਦੀ ਪਰਿਭਾਸ਼ਾ ਹੈ। ਭਾਸ਼ਾਵਾਂ ਸ਼ਬਦ ਲੈਂਦੀਆਂ ਹਨ, ਧੁਨੀਆਂ ਜਾਂ ਵਿਆਕਰਨ ਨਹੀਂ, ਸੋ ਉਚਾਰਨ ਬਾਣੀ ਪਾਠ ਦੇ ਲਿਖਤ ਰੂਪ ਅਨੁਸਾਰ, ਪਾਠ ਮੂਲਕ ਕਰਨ ਦਾ ਵਿਧਾਨ ਹੀ ਵਿਗਿਆਨਿਕ ਹੈ।

ਗੁਰਬਾਣੀ ਵਿਚ ਮੁਖ ਤੌਰ 'ਤੇ 32 ਵਿਅੰਜਨ, 10 ਸੂਰ (42 ਧੁਨੀਆਂ) ਹਨ, ਜੋ ਪੂਰੀ ਤਰ੍ਹਾਂ ਬਾਣੀ ਭਾਵ ਪ੍ਰਗਟ ਕਰਨ ਵਿਚ ਤੇ ਲਿਖਤ ਨੂੰ ਉਚਾਰਨ ਵਿਚ ਪੇਸ਼ ਕਰਨ ਦੇ ਸਮਰਥ ਹਨ। ਉਚਾਰਨ ਵਿਚ ਇਨ੍ਹਾਂ ਧੁਨੀਆਂ ਉਤੇ ਹੀ ਨਿਰਭਰ ਰਿਹਾ ਜਾਵੇਗਾ। ਬਾਣੀ ਦੀ ਵਧੇਰੇ ਸ਼ਬਦਾਵਲੀ ਤਦਭਵੀ ਹੈ। ਤਤਸਮੀ ਉਚਾਰਨ ਕਰਨਾ ਧਰਮ-ਸ਼ਾਸਤਰ ਤੇ ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਵਿਚ ਉਕਾਈ ਭਰਪੂਰ ਹੈ। ਬਾਣੀ ਵਿਚ 15-ਕੁ ਦੇ ਕਰੀਬ ਭਾਸ਼ਾਵਾਂ ਦੀ ਸ਼ਬਦਾਵਲੀ ਪ੍ਰਾਪਤ ਹੈ। ਸਾਰੀਆਂ ਦਾ ਮੂਲ-ਧੁਨੀਆਂ ਅਨੁਸਾਰ ਤਤਸਮੀ ਉਚਾਰਨ ਕਰਨਾ ਨਾ ਸੰਭਵ ਹੈ ਅਤੇ ਨਾ ਹੀ ਅਜਿਹਾ ਕਿਸੇ ਨੇਮ ਅਧਾਰਿਤ ਹੈ। ਬਾਣੀ ਕਾਵਿ ਵਿਚ ਹੋਣ ਕਾਰਨ, ਇਸ ਦੀ ਆਪਣੀ ਇਕ ਰਵਾਨੀ ਹੈ, ਉਸ ਰਵਾਨੀ ਵਿਚ ਕੋਲੋਂ ਕੋਈ ਧੁਨੀ ਜੋੜ ਕੇ (ਜਿਵੇਂ ਸ਼/ਜ਼) ਜਾਂ ਹਟਾ ਕੇ (ਅੰਤਿਮ ਹ੍ਰਸ੍ਵ ਚਿੰਨ੍ਹ/ਵਿਭਕਤੀ ਪਿਛੇਤਰ), ਰੋਕਾਂ ਪੈਦਾ ਹੋ ਜਾਂਦੀਆਂ ਹਨ। ਮੂਲ ਰਵਾਨੀ ਕਾਇਮ ਰਖਣ ਲਈ ਪਾਠ ਮੂਲਕ (ਜਿਵੇਂ ਲਿਖਿਆ ਹੈ ਤਿਵੇਂ) ਉਚਾਰਨ ਦੀ ਲੋੜ ਹੈ।
ਬਾਣੀ ਦਾ ਪਾਠ ਮੂਲਕ ਉਚਾਰਨ ਹੀ ਬਾਣੀ ਭਾਸ਼ਾ ਨੂੰ 15-17ਵੀਂ ਸਦੀ ਦੀ ਰਚਨਾ ਸਿਧ ਕਰਦਾ ਹੈ। ਕੁਲ ਮਿਲਾ ਕੇ ਬਾਣੀ ਦੀ ਮੂਲ ਲੈਅ, ਰਵਾਨੀ, ਮੁਹਾਵਰਾ, ਪਾਠ, ਪੁਰਾਤਨਤਾ, ਅਰਥ, ਸ਼ੁਧਤਾ ਆਦਿ ਸਭ ਪਾਠ ਦੇ ਮੌਲਿਕ ਰੂਪ (ਜਿਵੇਂ ਲਿਖਿਆ ਹੈ ਤਿਵੇਂ) ਉਤੇ ਆਧਾਰਿਤ ਹੈ। ਸੋ ਠੀਕ ਜਾਂ ਸਹੀ ਉਚਾਰਨ ਦਾ ਭਾਵ, ਬਾਣੀ ਜਿਵੇਂ ਲਿਖੀ ਹੈ, ਤਿਵੇਂ ਪੜ੍ਹਨ ਤੋਂ ਹੈ।

## IV

### 4.1 ਸਰੂਪ ਅਤੇ ਵਿਸ਼ਾ

ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਜਾਂ ਅਧਿਆਤਮਕਤਾ ਦਾ ਪਾਵਨ ਗ੍ਰੰਥ ਹੈ। ਇਹ ਕਿਸੇ ਕੌਮ ਜਾਂ ਭਾਈਚਾਰੇ ਦਾ ਰਾਜਨੀਤਕ ਜਾਂ ਸਮਾਜਿਕ ਇਤਿਹਾਸ ਨਹੀਂ, ਨਾ ਹੀ ਇਹ ਕਿਸੇ ਸ਼ਾਸਤਰੀ ਕਿਸਮ ਦਾ ਗ੍ਰੰਥ ਹੈ। ਇਹ ਬਾਣੀਕਾਰਾਂ ਦੇ ਧਾਰਮਿਕ ਅਨੁਭਵ ਦਾ ਕਾਵਿ-ਮਈ ਪ੍ਰਗਟਾਵਾ ਹੈ। ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਅਨੇਕ ਸੰਤ-ਭਗਤਾਂ, ਗੁਰਸਿਖਾਂ, ਭਟਾਂ ਆਦਿ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ

ਹੈ। ਬਾਣੀਕਾਰਾਂ ਵਿਚ ਸਮੇਂ, ਸਥਾਨ, ਕੁਲ ਜਾਂ ਸਭਿਆਚਾਰ ਦਾ ਭੇਦ ਹੋਣ ਦੇ ਬਾਵਜੂਦ ਸਭ ਦੀ ਸੁਰ ਸਾਂਝੀ ਹੈ। ਬਾਣੀ ਮੁਹਾਵਰੇ ਵਿਚ 'ਆਤਮਿਕ ਅਧਾਰ' ਉਤੇ ਸਾਰੇ ਇਕ ਸਮਾਨ ਹਨ, ਭਾਵ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਸਮੁਚੀਆਂ ਰਚਨਾਵਾਂ ਦਾ ਦਰਸ਼ਨ (philosophy) ਤੇ ਆਸ਼ਾ (purpose) ਇਕੋ ਹੈ। ਇਸ ਦਾ ਇਕ ਕਾਰਨ ਸਾਰੇ ਬਾਣੀਕਾਰਾਂ ਦੇ ਹਿਤ ਸਾਂਝੇ ਹਨ, ਧਰਮ ਦੀ ਬੋਲੀ ਵਿਚ 'ਜੋਤਿ' ਇਕੋ ਹੀ ਵਿਚਰ ਰਹੀ ਹੈ।

ਅਧਿਆਤਮਕਤਾ ਜਾਂ ਧਾਰਮਿਕਤਾ ਬਾਣੀ ਦੀ ਕੇਂਦਰੀ ਜਾਂ ਮੁਖ ਸੁਰ ਹੈ, ਜਿਸ ਵਿਚ ਪਰਮਸਤਾ, ਨਾਮ, ਹੁਕਮ, ਸ੍ਰਿਸ਼ਟੀ, ਜੀਵ, ਮਨ, ਹਉਮੈ ਆਦਿ ਜਿਹੇ ਦੈਵੀ-ਸੰਕਲਪ ਵਿਆਪਕ ਰੂਪ ਵਿਚ ਵਿਦਮਾਨ ਹਨ, ਇਹ ਗੁਰਬਾਣੀ ਦੇ ਪ੍ਰਮੁਖ ਵਿਸ਼ੇ ਹਨ। ਡੂੰਘੇ ਅਤੇ ਗੂੜ੍ਹ ਅਧਿਆਤਮਵਾਦ ਨਾਲ ਦਿਸਦੇ ਜਗਤ-ਪਰਪੰਚ ਵਿਚ ਵਰਤ ਰਹੇ ਅਗੰਮੀ ਹੁਕਮ ਦਾ ਰਹਸ, ਇਸ ਦਾ ਮੁਖ ਪਛਾਣ- ਚਿੰਨ੍ਹ ਹੈ , ਪਰ ਰਹਸਵਾਦ ਜਾਂ ਮਨੁਖੀ ਆਤਮਿਕ ਸਰੋਕਾਰਾਂ ਦੀ ਬਹੁਲਤਾ ਦੇ ਬਾਵਜੂਦ ਇਸ ਵਿਚ ਸਮਾਜ ਦੀਆਂ ਗਲਤ ਕੀਮਤਾਂ ਦੀ ਆਲੋਚਨਾ ਦਾ ਅੰਸ਼ ਵਿਸ਼ੇਸ਼ ਹੈ।

ਦਾਰਸ਼ਨਿਕਤਾ ਦੇ ਗੰਭੀਰ ਪਹਿਲੂਆਂ ਨੂੰ ਛੋਹੇ ਹੋਣ ਦੇ ਬਾਵਜੂਦ ਬਾਣੀ 'ਦਰਸ਼ਨ' ਨਹੀਂ, ਇਹ ਦਰਸ਼ਨ ਨਾਲੋਂ ਵਧੇਰੇ ਜੀਵਨ-ਜਾਚ ਹੈ; ਦੂਜੇ ਸ਼ਬਦਾਂ ਵਿਚ ਗੁਰਬਾਣੀ ਜੀਵਨ-ਜਾਚ ਦਾ ਦਰਸ਼ਨ ਹੈ। ਬਾਣੀ ਵਿਚ ਧਰਮ ਤੇ ਦਰਸ਼ਨ ਇਕ-ਦੂਜੇ ਵਿਚ ਓਤਪੋਤ ਹਨ।

ਸਰੋਦੀ ਕਾਵਿ ਦੇ ਗੁਣਾਂ ਦਾ ਧਾਰਨੀ ਬਾਣੀ-ਕਾਵਿ ਉਪਦੇਸ਼ਾਤਮਕ ਸਰੂਪ ਵਾਲਾ ਹੈ। ਤਕਰੀਬਨ ਸਾਰੀ ਬਾਣੀ ਸ੍ਰੋਤਾਮੁਖ ਹੈ। ਸ੍ਰੋਤਾਮੁਖ ਹੋਣ ਕਰਕੇ ਹੀ ਇਸ ਦੀ ਸ਼ੈਲੀ ਉਪਦੇਸ਼ਾਤਮਕ ਹੈ। ਬਾਣੀ ਵਿਚਲੇ ਜੁਗ-ਕਾਲੀਨ ਬਿਰਤਾਂਤਾਂ ਦੇ ਪ੍ਰਸੰਗ ਵੀ ਇਨ੍ਹਾਂ ਅਰਥਾਂ ਦੇ ਹੀ ਧਾਰਨੀ ਹਨ। ਗੁਰਬਾਣੀ ਨੇ ਵਿਚਾਰਧਾਰਾਈ ਰੂਪੰਤਰਨ ਦੇ ਨਾਲ-ਨਾਲ ਸ਼ਾਸਤਰੀ ਰੂਪਾਂ ਦੇ ਰੂਪਕ ਪਰਿਵਰਤਨ ਵੀ ਕੀਤੇ ਹਨ, ਜਿਵੇਂ ਰੂਪਕ ਪਖੋਂ ਵਾਰਾਂ ਨਾਲ ਸਲੋਕ ਸ਼ਾਮਿਲ ਕਰਨੇ।

ਗੁਰਬਾਣੀ ਦੀ ਪ੍ਰਕਿਰਤੀ ਅਸੰਪ੍ਰਦਾਇਕ ਹੈ। ਇਸ ਦਾ ਸੰਬੰਧ ਕਿਸੇ ਇਕ ਧਰਮ, ਸਮੂਹ, ਦੇਸ, ਜਾਤ, ਲਿੰਗ ਜਾਂ ਫਿਰਕੇ ਨਾਲ ਨਹੀਂ। ਸਮੂਹ ਬਾਣੀਕਾਰ ਉਚੇਰੀਆਂ ਮਨੁਖੀ ਕਦਰਾਂ-ਕੀਮਤਾਂ ਦੇ ਵਿਸ਼ਵਾਸ਼ੀ ਹਨ, ਦੂਜੇ ਸ਼ਬਦਾਂ ਵਿਚ ਬਾਣੀ ਜਾਤ, ਕੁਲ, ਰੰਗ, ਦੇਸ ਤੋਂ ਪਰ੍ਹੇ ਸਰਬ-ਸਾਂਝੀਵਾਲਤਾ ਦਾ ਪੈਗਾਮ ਹੈ।ਗੁਰਬਾਣੀ ਮਨੁਖ ਨੂੰ

ਵਿਅਕਤੀਗਤ ਤੌਰ 'ਤੇ ਸੁਚਜਾ ਮਨੁਖ ਬਣਾਉਣ ਲਈ ਕ੍ਰਿਆਸ਼ੀਲ ਹੈ। ਇਸ ਦਾ ਉਦੇਸ਼ ਕੇਵਲ ਸੁਹਜ-ਸੁਆਦ ਦੇਣਾ ਨਹੀਂ, ਸਚੁ ਦਾ ਧਾਰਨੀ ਬਨਾਉਣਾ ਹੈ। ਗੁਰਮੁਖਿ, ਸੰਤ, ਬ੍ਰਹਮਗਿਆਨੀ, ਸਚਿਆਰ ਆਦਿ ਜੀਵਨ ਦੀਆਂ ਉਚੇਰੀਆਂ ਕੀਮਤਾਂ ਦੇ ਧਾਰਨੀ ਮਨੁਖ ਦੇ ਨਾਂ ਹਨ। ਗੁਰਬਾਣੀ ਮਨੁਖੀ ਜੀਵਨ ਨੂੰ ਸਰਬੰਗੀ ਸੰਤੁਲਨ ਬਖਸ਼ਦੀ ਹੈ। ਇਸ ਨੇ ਰਸਮਾਂ, ਰੀਤਾਂ, ਪਾਖੰਡਾਂ, ਭੇਖਾਂ, ਕਰਮਕਾਂਡਾਂ ਨੂੰ ਪੂਰੀ ਤਰ੍ਹਾਂ ਨਕਾਰਿਆ ਹੈ।

ਗੁਰਬਾਣੀ ਵਿਚ ਜਿੰਨੀਆਂ ਵੀ ਕਾਵਿ-ਪ੍ਰਣਾਲੀਆਂ, ਜਿਵੇਂ: ਧੁਨੀ, ਰਸ, ਰੀਤੀ, ਛੰਦ, ਅਲੰਕਾਰ ਆਦਿ ਦੀ ਵਰਤੋਂ ਕੀਤੀ ਗਈ ਹੈ, ਉਹ ਸਹਿਜ ਰੂਪ ਵਿਚ ਹੈ, ਵਿਸ਼ੇਸ਼ ਰੂਪ ਵਿਚ ਨਹੀਂ, ਭਾਵ ਗੁਰਬਾਣੀ ਵਿਚ ਅਲੰਕਾਰ ਤਾਂ ਵਰਤੇ ਗਏ ਹਨ, ਪਰ ਬਾਣੀ ਅਲੰਕਾਰਮੁਖ ਨਹੀਂ। ਇਸੇ ਪ੍ਰਸੰਗ ਵਿਚ ਹੀ ਗੁਰਬਾਣੀ ਦਾ ਪ੍ਰਯੋਜਨ ਕੇਵਲ ਗਿਆਨ-ਵਰਧਕ (ਵਿਗਿਆਨਕ, ਸਾਹਿਤਕ) ਲਿਖਤਾਂ ਵਾਂਗ ਤਥਾਂ ਦੀ ਵਿਆਖਿਆ ਕਰਨਾ ਜਾਂ ਸੂਚਨਾ ਪ੍ਰਦਾਨ ਕਰਨਾ ਨਹੀਂ ਤੇ ਨਾ ਹੀ ਸਾਹਿਤਕ ਸਿਰਜਨਾਵਾਂ ਵਾਂਗ ਅਨੰਦ ਦਾ ਰਸ-ਸੰਚਾਰ ਹੈ। ਇਸਦੇ ਨਿਸ਼ਚਿਤ ਪ੍ਰਯੋਜਨ ਵਿਚ ਜੀਵਨ ਦੀਆਂ ਉਹ ਕੀਮਤਾਂ ਸ਼ਾਮਿਲ ਹਨ, ਜਿਹੜੀਆਂ ਸਦੀਵੀ, ਵਿਆਪਕ, ਬੁਨਿਆਦੀ ਤੇ ਉਚੇਰੀਆਂ ਹਨ।

ਗੁਰਬਾਣੀ ਵਿਚ 'ਸਚੁ' ਦੀ ਖੋਜ ਉਸ ਤਰ੍ਹਾਂ ਨਹੀਂ, ਜਿਹੋ-ਜਿਹੀ ਵਿਗਿਆਨ ਜਾਂ ਕਲਾ-ਰੂਪਾਂ ਦੀ ਹੈ। ਭਾਸ਼ਾਈ ਕੋਡਾਂ ਦੀ ਸਾਂਝ ਹੋਣ ਦੇ ਬਾਵਜੂਦ ਗੁਰਬਾਣੀ ਤੇ ਕਲਾ-ਰੂਪਾਂ ਦੇ ਪ੍ਰਯੋਜਨ ਵਿਚ ਪਛਾਣਯੋਗ ਸਿਫਤੀ ਅੰਤਰ ਹਨ। ਇਹ ਸੰਕਲਪ ਅਤੇ ਵਿਹਾਰ ਦੇ ਪਧਰ ਉਤੇ ਪਛਾਣਯੋਗ ਹਨ। ਗੁਰਬਾਣੀ ਦੁਆਰਾ 'ਸਚੁ' ਖੋਜ ਦਾ ਭਾਵ 'ਸਚੁ ਜੀਵਨ ਦਾ ਅਚਾਰ ਜਾਂ ਅਮਲ' ਹੈ। ਕਲਾ-ਰੂਪਾਂ ਤੇ ਗੁਰਬਾਣੀ ਸਿਰਜਨਾਵਾਂ ਵਿਚਲੀ ਸਾਂਝ ਦੀ ਨਿਖੇੜੂ ਲਕੀਰ 'ਸੁਪਨੇ' ਤੇ 'ਹਕੀਕਤ' ਵਿਚਲੇ ਅੰਤਰ ਜਿੰਨੀ ਹੈ। ਬਾਣੀਕਾਰਾਂ ਦੇ ਰਚਨਾਤਮਕ ਆਦਰਸ਼, ਮਾਨਣਯੋਗ ਆਤਮਕ ਅਵਸਥਾਵਾਂ ਹਨ। ਬਾਣੀਕਾਰਾਂ ਦੇ ਸਿਰਜਤ ਸੰਸਾਰ ਵਿਚ ਕੋਈ 'ਖਿਰਾਜੁ ਜਾਂ ਮਾਲੁ' ਦੀ 'ਤਸਵੀਸ' (ਚਿੰਤਾ) ਨਹੀਂ । ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ ਇਹ ਆਦਰਸ਼ 'ਚਹੁ ਵਰਨਾਂ ਲਈ ਸਾਂਝੇ' ਹਨ।

ਗੁਰਬਾਣੀ ਸੁਭਾਅ ਦੇ ਪਛਾਨਣਯੋਗ ਚਿੰਨ੍ਹ ਰੂਪਗਤ ਤੇ ਉਦੇਸ਼ਗਤ ਹਨ। ਇਸ ਦਾ ਇਕ ਨਾਤਾ ਸਾਹਿਤ/ਕਾਵਿ/ਰੂਪ ਨਾਲ ਹੈ, ਦੂਜਾ 'ਵਸਤੂ' ਨਾਲ ਹੈ। ਯਾਨੀ ਕਿ ਲੌਕਿਕ ਰੂਪ ਵਿਧਾਨ ਵਿਚ ਪਾਰਲੌਕਿਕਤਾ ਦਾ ਸੰਚਾਰ ਹੋਇਆ ਹੈ (ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ, ੩੩੫)। ਕਲਾਸੀਕਲ ਰਚਨਾਵਾਂ ਦੇ ਗੁਣ-ਲਛਣਾਂ ਨੂੰ ਸਹਿਜੇ ਹੀ ਗੁਰਬਾਣੀ ਵਿਚੋਂ ਤਲਾਸ਼ਿਆ ਜਾ ਸਕਦਾ ਹੈ, ਪਰ ਅਜਿਹੇ ਲਛਣ ਬਾਣੀ ਦਾ ਸਹਿਜ ਗੁਣ

ਤਾਂ ਹੋ ਸਕਦੇ ਹਨ, ਸ਼ਾਸਤਰੀ ਨਹੀਂ। ਬਾਣੀਕਾਰ ਕਲਾਸੀਕਲ ਰਚਨ ਦੇ ਉਦੇਸ਼ ਨਾਲ ਬਾਣੀ ਨਹੀਂ ਉਚਾਰਦੇ, ਕਿਉਂਕਿ ਬਾਣੀ ਉਚੇਚ ਰਚਨਾ ਨਹੀਂ, ਸਹਿਜ ਰਚਨਾ ਹੈ। ਗੁਰਬਾਣੀ ਲੋਕ ਕਲਿਆਣ ਲਈ ਹੈ, ਚਮਤਕਾਰ ਪੈਦਾ ਕਰਨ ਲਈ ਨਹੀਂ।

ਅਦਭੁਤ, ਅਮਰ ਰਚਨਾ ਦੇ ਉਦਾਤ ਦਾ ਸੰਗੀਤ ਜਿਹੜਾ ਮਹਾਨ ਆਤਮਾਵਾਂ ਦੇ ਸਾਜ ਵਿਚੋਂ ਵਜਦਾ ਹੈ, ਉਸ ਦਾ ਸੰਬੰਧ ਸਾਹਿਤ-ਅਧਿਐਨਕਾਰ 'ਪ੍ਰਤਿਭਾ' ਨਾਲ ਜੋੜਦੇ ਹਨ, ਪਰ ਬਾਣੀ ਰੂਪ ਉਦਾਤ ਦਾ ਸੰਗੀਤ, ਬਾਣੀਕਾਰਾਂ ਦੀ 'ਪ੍ਰਤਿਭਾ' ਉਤੇ ਨਿਰਭਰ ਨਹੀਂ, ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ 'ਮਿਹਰ' ਉਤੇ ਨਿਰਭਰ ਹੈ, ਜਿਸ ਨੂੰ ਆਤਮਿਕ ਅਨੁਭਵ ਕਿਹਾ ਗਿਆ ਹੈ। 'ਪ੍ਰਤਿਭਾ' ਤੇ 'ਮਿਹਰ' ਦੇ ਅਲਗ ਸੰਦਰਭ ਤੇ ਸੰਕਲਪ ਹਨ। ਇਨ੍ਹਾਂ ਅਰਥਾਂ ਵਿਚ ਗੁਰਬਾਣੀ ਦੀ ਪ੍ਰਕਿਰਤੀ ਉਸ ਕਿਸਮ ਦੀ 'ਮਹਾਨਤਾ' ਨਾਲੋਂ ਵਡੇਰੇ ਤੇ ਵਖਰੇ ਅਰਥਾਂ ਦੀ ਧਾਰਨੀ ਹੈ, ਜਿਹੋ ਜਿਹੀ ਕਵੀਆਂ/ਵਿਗਿਆਨੀਆਂ ਦੀਆਂ ਰਚਨਾਵਾਂ ਨੂੰ ਮਿਲੀ ਹੋਈ ਹੈ। ਇਸ ਦਾ ਸੰਬੰਧ ਆਤਮਾ ਦੇ ਧੁਰ ਅੰਦਰਲੇ ਡੂੰਘ ਨਾਲ ਹੈ। ਇਹ 'ਪ੍ਰਤਿਭਾ' ਵਾਂਗ ਹਾਸਿਲ ਕੀਤੀ ਜਾ ਸਕਣ ਵਾਲੀ ਵਸਤ ਨਹੀਂ। ਇਸ ਦੇ ਦਿਬ ਰੂਪੀ ਸੂਹਜ ਸੰਕਲਪ ਦੇ ਪੁਸ਼ਪ, ਜਿਸ 'ਬੀਜ' ਵਿਚ ਪੁੰਗਰੇ ਹਨ, ਉਹ ਭੌਤਿਕ ਜਾਂ ਸਭਿਆਚਾਰ ਦੀਆਂ ਬੰਦਸ਼ਾਂ ਤੋਂ ਸੁਤੰਤਰ ਤੇ ਅਤੀਤ ਹਨ। ਗੁਰਬਾਣੀ ਉਸ ਲਈ 'ਨਾਮ' ਚਿੰਨ੍ਹ ਵਰਤਦੀ ਹੈ। ਬਾਣੀਕਾਰਾਂ ਦੀ ਪਹਿਲੀ ਪ੍ਰਤਿਬਧਤਾ ਇਸੇ 'ਨਾਮ' ਨਾਲ ਹੈ। ਇਹ ਪ੍ਰਤਿਬਧਤਾ ਐਨੀ ਤੀਬਰ, ਸਪਸ਼ਟ ਤੇ ਗਹਿਰੀ ਹੈ ਕਿ ਗੁਰਬਾਣੀ ਦੇ ਕਿਸੇ ਵੀ ਪੰਨੇ, ਵਾਕ ਜਾਂ ਸ਼ਬਦ ਤਕ ਗੈਰ-ਹਾਜ਼ਰ ਨਹੀਂ। ਇਥੇ ਨਾਮ ਕਰਤਾਪੁਰਖ ਵਿਚਲੀ ਸਦ-ਜਾਗਤ ਚੇਤਨਾ ਹੈ, ਇਹ ਕੇਵਲ ਵਿਆਕਰਨਕ/ਸ਼ਾਬਦਿਕ ਪਰਵਰਗ ਨਹੀਂ।

ਕੁਲ ਮਿਲਾ ਕੇ ਗੁਰਬਾਣੀ ਦੀ ਪ੍ਰਕਿਰਤੀ ਵਿਚ ਧਰਮ, ਦਰਸ਼ਨ, ਕਾਵਿ ਤੇ ਸੰਗੀਤ ਦਾ ਅਲੌਕਿਕ ਸੁਮੇਲ ਹੈ। ਇਸ ਦੇ ਸਾਰੇ ਭਾਸ਼ਾਈ ਕੋਡ ਲੌਕਿਕ ਹਨ, ਪਰ ਵਸਤੂ ਮੁਖ ਤੌਰ ਉਤੇ ਅਲੌਕਿਕ ਹੈ। ਇਸ ਹਵਾਲੇ ਵਿਚ ਅਧਿਐਨਕਾਰ ਭਾਸ਼ਾਈ ਕੋਡਾਂ ਨੂੰ ਡੀ-ਕੋਡ ਕਰਕੇ ਤਤੁ-ਵਸਤੂ ਤਕ ਪਹੁੰਚਦਾ ਹੈ। ਗੁਰਬਾਣੀ ਦਾ ਸਮੁਚਾ ਮੁਹਾਵਰਾ ਤੇ ਪ੍ਰਗਟਾ-ਸੁਰ ਆਸਥਾ ਤੇ ਭਰੋਸੇ ਵਾਲੀ ਹੈ। ਸੰਬੋਧਤ ਵਰਗ ਨਾਲ ਬੌਧਿਕ, ਮਾਨਸਿਕ, ਆਤਮਿਕ ਤੇ ਜਜਬਾਤੀ ਸਾਂਝ ਹੈ। ਇਹ ਸਾਂਝ ਸਥਾਈ, ਬੁਨਿਆਦੀ ਅਤੇ ਸਦੀਵੀ ਕਿਸਮ ਦੀ ਹੈ।

## 4.2 ਸਾਹਿਤਕਤਾ

ਸਮੁਚੀ ਗੁਰਬਾਣੀ ਕਾਵਿ-ਰੂਪ ਹੈ; ਦੂਜੇ ਸ਼ਬਦਾਂ ਵਿਚ ਗੁਰੂ ਸਾਹਿਬਾਨ ਨੇ ਆਪਣੇ ਅਧਿਆਤਮਕ ਅਨੁਭਵ ਦਾ ਪ੍ਰਗਟਾਵਾ ਕਾਵਿ ਵਿਚ ਕੀਤਾ ਹੈ। ਇਹ ਕਾਵਿ ਆਪਣੇ ਸਰੂਪ ਤੇ ਵਸਤੂ ਕਾਰਨ ਭਾਵੇਂ ਲੌਕਿਕ ਕਾਵਿ ਨਹੀਂ (ਇਹੁ ਤਉ ਬ੍ਰਹਮ ਬੀਚਾਰ, ੩੩੫),

ਪਰ ਇਸ ਦੀਆਂ ਰੂੜ੍ਹੀਆਂ ਕਾਵਿਗਤ ਹੋਣ ਕਾਰਨ ਇਸ ਦਾ ਸਾਹਿਤਕ ਪਖ ਉਜਾਗਰ ਹੁੰਦਾ ਹੈ। ਬਾਣੀ ਦਾ ਪਾਵਨ-ਪਾਠ ਧਾਰਮਿਕ ਅਨੁਭਵ ਦੇ ਪ੍ਰਗਟਾਵੇ ਲਈ ਕਾਵਿ; ਸਾਹਿਤ-ਸੰਸਾਰ ਦੀਆਂ ਜਿਹੜੀਆਂ ਰੂੜ੍ਹੀਆਂ ਜਾਂ ਜੁਗਤਾਂ ਦੇ ਮਾਧਿਅਮ ਰਾਹੀਂ ਸੰਗਠਿਤ ਤੇ ਰੂਪਗਤ ਹੋਇਆ ਹੈ; ਉਸ ਦੇ ਲੋੜੀਂਦੇ ਪਖਾਂ ਨੂੰ ਵਿਚਾਰਾਧੀਨ ਕਰਨਾ ਇਸ ਖੰਡ ਦਾ ਉਦੇਸ਼ ਹੈ।

ਕਾਵਿਕ ਸੰਗਠਨ ਵਜੋਂ ਗੁਰਬਾਣੀ ਵਿਚ ਜਿੰਨੀਆਂ ਵੀ ਰੂੜ੍ਹੀਆਂ ਜਾਂ ਜੁਗਤਾਂ ਦੀ ਵਰਤੋਂ ਹੋਈ ਹੈ, ਉਹ ਸਹਿਜ ਭਾਵੀ ਹੈ, ਉਚੇਚ-ਮੁਖ ਨਹੀਂ, ਭਾਵ ਬਾਣੀ ਵਿਚ ਵਰਤੇ ਗਏ ਬਿੰਬ, ਅਲੰਕਾਰ ਆਦਿ ਕਿਸੇ ਕਿਸਮ ਦਾ ਕਾਵਿ-ਚਮਤਕਾਰ ਪੈਦਾ ਕਰਨ ਲਈ ਨਹੀਂ ਵਰਤੇ ਗਏ, ਇਹ ਸਿਰਜਤ ਸੁਨੇਹੇ ਦਾ ਸੰਚਾਰ ਕਰਨ ਲਈ ਜਿਥੇ ਮਾਧਿਅਮ ਹਨ, ਉਥੇ ਇਹ ਇਕ ਆਪਣੀ ਤਰ੍ਹਾਂ ਦਾ 'ਸੁਹਜ' ਪੈਦਾ ਕਰਦੇ ਅਤੇ ਇਕ ਨਵੀਂ ਕਾਵਿ-ਵਿਧਾ ਦਾ ਪ੍ਰਬੰਧ ਸਿਰਜ ਰਹੇ ਹਨ।

ਭਾਸ਼ਾਈ ਦ੍ਰਿਸ਼ਟੀ ਤੋਂ ਬਾਣੀ-ਕਾਵਿ ਦਾ ਰੂਪਾਕਾਰਕ ਸੋਮਾ ਜਿਥੇ ਅਪਭ੍ਰੰਸ਼ਾਂ, ਪ੍ਰਾਕ੍ਰਿਤਾਂ ਆਦਿ ਦੇ ਰੂਪਾਕਾਰ ਬਣਦੇ ਹਨ, ਉਥੇ ਇਹ ਬਾਣੀਕਾਰਾਂ ਦੁਆਰਾ ਸ੍ਵੈ-ਸਿਰਜੇ ਹੋਏ ਵੀ ਹਨ ਤੇ ਵਧੇਰੇ ਕਰਕੇ ਇਹ ਲੋਕ-ਕਾਵਿ ਰੂਪ ਹਨ। ਦਾਰਸ਼ਨਿਕ ਦ੍ਰਿਸ਼ਟੀ ਤੋਂ ਇਨ੍ਹਾਂ ਦਾ ਸੋਮਾ ਸਾਮੀ (ਇਸਲਾਮੀ) ਤੇ ਭਾਰਤੀ ਪਰੰਪਰਾਵਾਂ ਵੀ ਹਨ, ਭਾਵੇਂ ਗੁਰਬਾਣੀ ਵਿਚ ਉਨ੍ਹਾਂ ਦੀ ਜੀਵਨ-ਦ੍ਰਿਸ਼ਟੀ; ਜੁਗਤੀ ਤੇ ਸਾਧਨਾ ਪਧਤੀ ਨੂੰ ਸਵੀਕਾਰ ਨਹੀਂ ਕੀਤਾ ਗਿਆ। ਵਰਤੇ ਗਏ ਸਾਹਿਤਕ ਕਾਵਿ-ਰੂਪਾਂ ਵਿਚ ਥਿਤੀ, ਪਟੀ, ਬਾਵਨ ਅਖਰੀ, ਅਸਟਪਦੀ, ਸਲੋਕ, ਪਦੇ, ਰੁਤੀ ਆਦਿ; ਅਤੇ ਲੋਕ ਕਾਵਿ-ਰੂਪਾਂ ਵਿਚ ਬਾਰਹਮਾਹ, ਘੋੜੀਆਂ, ਬਿਰਹੜੇ, ਵਾਰ, ਵਾਣਜਾਰਾ, ਅੰਜੁਲੀਆ ਆਦਿ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਬਾਣੀਕਾਰਾਂ ਦੁਆਰਾ ਸ੍ਵੈ-ਸਿਰਜਤ ਬਾਣੀ-ਪ੍ਰਬੰਧ ਰੂਪਾਂ ਵਿਚ ਜਪੁ, ਸੁਖਮਨੀ, ਅਨੰਦੁ, ਓਅੰਕਾਰੁ, ਕੁਚਜੀ, ਸੁਚਜੀ, ਮੁੰਦਾਵਣੀ ਆਦਿ ਸ਼ਾਮਿਲ ਹਨ। ਗੁਰਬਾਣੀ ਵਿਚ ਜਿਥੇ ਵਸਤੂ ਪਖੋਂ ਨਵ-ਸਿਰਜਣਾ ਕੀਤੀ ਹੈ, ਉਥੇ ਪਰੰਪਰਾ ਦੇ ਰੂਪ ਵਿਚ ਵੀ ਪਰਿਵਰਤਨ ਕੀਤਾ ਹੈ, ਜਿਵੇਂ ਅਸਟਪਦੀ ਜਰੂਰੀ ਨਹੀਂ, ਅਠ ਪਦਾਂ ਵਾਲੀ ਹੀ ਹੋਵੇ ਜਾਂ 'ਵਾਰਾਂ' ਨਿਰੋਲ 'ਪਉੜੀਆਂ' ਵਿਚ ਨਾ ਹੋ ਕੇ 'ਸਲੋਕਾ ਨਾਲਿ' ਹਨ, ਭਾਵ ਗੁਰਬਾਣੀ ਦੇ ਰਚੈਤਾ ਬਾਣੀ-ਵਸਤੂ ਦੀਆਂ ਸੰਚਾਰ ਲੋੜਾਂ ਅਨੁਸਾਰ ਇਨ੍ਹਾਂ ਨੂੰ ਰੂਪੰਤਰਤ ਕਰਦੇ ਹਨ।

ਗੁਰਬਾਣੀ ਦਾ ਸਾਹਿਤਕ ਪਖ, ਹਕੀਕੀ ਤੌਰ ਉਤੇ ਧਰਮ-ਸ਼ਾਸਤਰ (theology) ਦੇ ਖੇਤਰ ਨਾਲ ਸੰਬੰਧਿਤ ਹੈ, ਜਿਹੜਾ ਸ਼ਾਇਰੀ ਤੇ ਸੰਗੀਤ ਦੇ ਮਾਧਿਅਮ ਰਾਹੀਂ

ਜਗਿਆਸੂ/ਪਾਠਕ/ਸਰੋਤੇ ਨੂੰ ਸੰਬੋਧਿਤ ਹੈ, ਪਰ ਇਹ ਨਿਰਾ ਮਾਧਿਅਮ ਨਹੀਂ, ਇਹ ਬਾਣੀਕਾਰਾਂ ਦੀ ਲੋਕ ਜੀਵਨ ਤੇ ਇਸ ਦੀ ਸ਼ਾਇਰੀ, ਸੰਗੀਤ ਨਾਲ ਪ੍ਰਤੀਬਧਤਾ ਦਾ ਲਖਾਇਕ ਵੀ ਹੈ। ਇਸੇ ਪ੍ਰਸੰਗ ਵਿਚ ਹੀ ਗੁਰਬਾਣੀ ਵਿਚਲੀਆਂ ਸਾਹਿਤਕ ਰੂੜ੍ਹੀਆਂ (ਚਿੰਨ੍ਹ, ਪ੍ਰਤੀਕ, ਬਿੰਬ, ਅਲੰਕਾਰ, ਰਸ...) ਨੂੰ ਕੇਵਲ ਰੂਪਕ-ਰਚਨਾ ਜਾਂ ਸੰਚਾਰ ਜੁਗਤ ਤਕ ਸੀਮਿਤ ਨਹੀਂ ਰਖਿਆ ਜਾ ਸਕਦਾ, ਇਨ੍ਹਾਂ ਦੇ ਉਪਮਾਨ ਬਾਣੀਕਾਰਾਂ ਦੀਆਂ ਰੀਝਾਂ, ਸਧਰਾਂ ਜਾਂ ਉਦੇਸ਼ਾਂ ਤੋਂ ਵਖ ਨਹੀਂ। ਹਰੇਕ ਬਿੰਬ ਦੀ ਸਿਰਜਨਾ ਪਿਛੇ ਰਚੈਤਾ ਤੇ ਉਸਦੇ ਸਮੁਚੇ ਭਾਈਚਾਰੇ/ਕੌਮ ਦੀਆਂ ਰੀਝਾਂ ਜਾਂ ਸੁਪਨਿਆਂ ਦਾ ਹਥ ਹੁੰਦਾ ਹੈ।

ਗੁਰਬਾਣੀ ਵਿਚ ਪ੍ਰਤੀਕ ਦੇ ਜਿਥੇ ਮੁਖ ਤੌਰ ਉਤੇ -ਪ੍ਰਕਿਰਤੀ, ਸਮਾਜ ਤੇ ਪਰੰਪਰਾ- ਤਿੰਨ ਮੁਖ ਸੋਮੇ ਹਨ, ਉਥੇ ਅਨੇਕ ਨਵੇਂ ਪ੍ਰਤੀਕ ਵੀ ਘੜੇ ਗਏ ਹਨ, ਜਿਨ੍ਹਾਂ ਵਿਚ ੧ਓ ਦਾ ਪ੍ਰਤੀਕ ਅਦੁਤੀ ਹੈ। ਇਹ ਭਾਸ਼ਾਈ ਪ੍ਰਤੀਕ ਨਾ ਹੋ ਕੇ ਨਿਰੋਲ ਦਾਰਸ਼ਨਿਕ ਕਿਸਮ ਦਾ ਦੈਵੀ ਪ੍ਰਤੀਕ (The Symbol Divine) ਹੈ, ਜਿਹੜਾ ਗੁਰੂ ਸਾਹਿਬਾਨ ਦੀ ਜੀਵਨ-ਦ੍ਰਿਸ਼ਟੀ ਨੂੰ ਸੂਤਰ ਸ਼ੈਲੀ ਵਿਚ ਸਾਕਾਰ ਕਰਦਾ ਹੈ। ਇਸੇ ਤਰ੍ਹਾਂ ਹੀ ਬਾਣੀ ਦਾ ਬਿੰਬ-ਵਿਧਾਨ ਵੀ ਜਿਥੇ ਦਾਰਸ਼ਨਿਕ ਕਿਸਮ ਦਾ ਹੈ, ਉਥੇ ਬ੍ਰਹਿਮੰਡੀ (ਪਾਤਾਲ, ਪਉਣ, ਪਾਣੀ, ਬੈਸੰਤਰੁ...), ਰਾਜਸੀ (ਤਖਤਿ, ਸੋਦਰੁ, ਦਰਗਾਹ, ਅਮਰ, ਦਰਬਾਰਿ, ਮਹਲੁ, ਨੀਸਾਣੁ, ਸਲਾਮ, ਪਾਤਸਾਹ, ਸਾਹਿਬ...), ਸਮਾਜਿਕ/ਵਿਹਾਰਕ (ਦੀਵਾ, ਤੋਟ, ਵਣਜ, ਲਾਹਾ, ਵਪਾਰ, ਜਵਾਹਰ, ਮੋਤੀ...), ਸਦਾਚਾਰਕ (ਤੀਰਥ, ਉਜਲ, ਕਾਲਖ, ਸੁਚ, ਨਿਕੋਰ, ਰੰਗ...) ਆਦਿ ਖੇਤਰਾਂ ਵਿਚੋਂ ਸੰਗਠਿਤ ਹੋਇਆ ਹੈ।

ਇਸੇ ਤਰ੍ਹਾਂ ਅਲੰਕਾਰਾਂ ਦੀਆਂ ਸੈਂਕੜੇ ਪਰੰਪਰਾਗਤ ਵੰਨਗੀਆਂ -ਉਪਮਾ, ਰੂਪਕ, ਅਨੁਪ੍ਰਾਸ, ਦ੍ਰਿਸ਼ਟਾਂਤ- ਆਦਿ ਪ੍ਰਾਪਤ ਹੋ ਜਾਂਦੀਆਂ ਹਨ, ਜਿਵੇਂ ਰੂਪਕ ਅਲੰਕਾਰ- ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ... (੧੭) (ਇਥੇ 'ਨਾਨਕ' ਹੀ ਉਪਮੇਯ 'ਸਾਰਿੰਗ' ਹੈ) ਵਰਗੀਆਂ ਖ਼ੂਬਸੂਰਤ ਵੰਨਗੀਆਂ ਸੈਂਕੜਿਆਂ ਦੀ ਗਿਣਤੀ ਵਿਚ ਮਿਲ ਜਾਂਦੀਆਂ ਹਨ। ਪ੍ਰਕਿਰਤੀ ਚਿਤਰਨ ਦੇ ਪਖ ਤੋਂ ਗੁਰਬਾਣੀ ਕਾਵਿ ਦਾ ਸਮਕਾਲੀ ਹੋਰ ਕੋਈ ਕਾਵਿ ਸਾਨੀ ਨਹੀਂ। ਇਸ ਤਰ੍ਹਾਂ ਜਾਪਦਾ ਹੈ ਜਿਵੇਂ ਬਾਣੀ ਤੇ ਕੁਦਰਤ (ਪ੍ਰਕਿਰਤੀ) ਪੂਰੀ ਤਰ੍ਹਾਂ ਇਕਮਿਕ ਹਨ। ਬਾਣੀ ਵਿਚ ਪ੍ਰਕਿਰਤੀ ਦੀ ਵਿਸ਼ਾਲਤਾ (ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂ; ਕੇਤੇ ਪਵਣ ਪਾਣੀ ਵੈਸੰਤਰ... ਕੁਦਰਤਿ ਪਾਤਾਲੀ ਆਕਾਸੀ...), ਵਨਸਪਤੀ ਤੇ ਜੀਵ ਸੰਸਾਰ ਦੀ ਬਹੁਲਤਾ (ਚਾਤ੍ਰਿਕ, ਭਵਰਾ, ਤਰਵਰ, ਫੂਲ, ਬਨ, ਪੰਛੀ), ਪ੍ਰਕਿਰਤੀ ਰਾਹੀਂ ਪਰਮਸਤਿ ਦਾ ਅਨੁਭਵ (ਕੁਦਰਤਿ ਦੇਖਿ ਰਹੇ ਮਨੁ ਮਾਨਿਆ॥ ਗੁਰਸਬਦੀ ਸਭੁ ਬ੍ਰਹਮੁ ਪਛਾਨਿਆ...), ਕੁਦਰਤਿ ਰਾਹੀਂ ਨੈਤਿਕ ਉਪਦੇਸ਼ (ਸਿੰਮਲ ਰੁਖੁ

ਸਰਾਇਰਾ...ਫਲ ਫਿਕੇ ਫੁਲ ਬਕਬਕੇ...ਮਛੁਲੀ ਜਾਲੁ ਨ ਜਾਣਿਆ...ਕਿਉ ਕੀਤੋ ਵੇਸਾਹੁ), ਪ੍ਰਕਿਰਤੀ ਨੂੰ ਅਲੰਕਾਰਕ / ਰੂਪਕ ਤੌਰ ਉਤੇ ਵਰਤਨਾ (ਪਿਰੁ ਪਰਦੇਸੀ ਜੇ ਥੀਐ... ਮਛੁਲੀ ਕਰਣ ਪਲਾਵ ਕਰੇਇ) ਤੇ ਕਾਵਿ-ਸ਼ਬਦਾਵਲੀ (ਪੇਡ, ਸਾਖ, ਡਾਲੀ, ਚੰਦਨ, ਛੰਨ, ਹੰਸ, ਜਲ...) ਰਾਹੀਂ ਪ੍ਰਕਿਰਤਕ ਪ੍ਰਬੰਧ ਉਸਾਰਨਾ, ਆਦਿ ਸਭ ਬਾਣੀ ਪ੍ਰਕਿਰਤੀ ਚਿਤਰਨ ਦੇ ਵਿਸ਼ੇਸ਼ ਪਖ ਹਨ।

ਰਸ ਦੀ ਦ੍ਰਿਸ਼ਟੀ ਤੋਂ ਭਾਵੇਂ ਬਾਣੀ ਵਿਚ ਪਰੰਪਰਾਗਤ -ਸ਼ਿੰਗਾਰ, ਅਦਭੁੱਤ, ਹਾਸ, ਕਰੁਣਾ- ਆਦਿ ਰਸਾਂ ਦੇ ਭੇਦ, ਉਪਭੇਦ ਦੀਆਂ ਅਨੇਕ ਵੰਨਗੀਆਂ ਪ੍ਰਾਪਤ ਹੋ ਜਾਂਦੀਆਂ ਹਨ, ਪਰ ਬੁਨਿਆਦੀ ਰਸ 'ਨਾਮ ਰਸ' ਹੀ ਹੈ ਅਤੇ ਪਰੰਪਰਾਗਤ ਕਾਵਿ-ਸ਼ਾਸਤਰ ਦੇ ਰਸਾਂ ਦਾ ਨਿਰੂਪਨ ਬਾਣੀ ਵਿਚ ਅਰਥ ਪਰਿਵਰਤਨ ਕਰਕੇ ਹੋਇਆ ਹੈ, ਜਿਸ ਤਰ੍ਹਾਂ ਸ਼ਿੰਗਾਰ ਰਸ ਦਾ ਸਥਾਈ ਭਾਵ 'ਰਤੀ-ਭਾਵ' ਹੈ, ਜੋ ਪ੍ਰੇਮੀ-ਪ੍ਰੇਮਿਕਾ/ਪਤੀ-ਪਤਨੀ ਵਿਚ ਪ੍ਰਜਵਲਤ ਹੁੰਦਾ ਹੈ, ਪਰ ਬਾਣੀ ਵਿਚ ਇਸ ਦਾ ਅਰਥ- ਪਰਿਵਰਤਨ ਪ੍ਰਭੂ-ਜਗਿਆਸੂ ਦੇ ਹਵਾਲੇ ਵਿਚ ਕੀਤਾ ਗਿਆ ਹੈ। ਕਾਵਿ-ਰੂਪਾਂ ਤੇ ਕਾਵਿ-ਭਾਸ਼ਾ ਨੂੰ ਵੀ ਇਸੇ ਕੋਣ ਤੋਂ ਦੇਖਿਆ ਜਾ ਸਕਦਾ ਹੈ।

ਗੁਰਬਾਣੀ ਦਾ ਲੋਕ-ਧਾਰਾ, ਸੰਗੀਤ, ਸ਼ਾਇਰੀ ਨਾਲ ਡੂੰਘੇਰਾ ਰਿਸ਼ਤਾ ਹੋਣ ਕਾਰਨ ਇਸ ਦਾ ਸਾਹਿਤਕ-ਪਖ ਗੁਰਬਾਣੀ ਦਰਸ਼ਨ ਦੇ ਸਮਾਨੰਤਰ ਹੀ ਮਹਤਾਯੋਗ ਹੈ, ਜਿਹੜਾ ਬਾਣੀ ਪ੍ਰਵਚਨ ਨੂੰ ਜਗਿਆਸੂ ਦੇ ਹਿਰਦੇ-ਭਾਵ ਤਕ ਸੰਚਾਰਿਤ ਕਰਦਾ ਹੈ। ਇਸਦਾ ਸਾਹਿਤਕ ਰੰਗ, ਗੁਰਬਾਣੀ ਦੇ ਧਰਮ-ਰੰਗ ਦਾ ਹੀ ਇਕ ਦੂਜਾ ਪਾਸਾ ਹੈ।

### 4.3 ਦਰਜਾ

ਸਿਖ ਧਰਮ ਵਿਚ 'ਸਬਦ' ਨੂੰ 'ਗੁਰੂ' ਦਾ ਦਰਜਾ ਪ੍ਰਾਪਤ ਹੈ, ਦੂਜੇ ਸਬਦਾਂ ਵਿਚ ਗੁਰਬਾਣੀ ਦਾ ਸੰਗ੍ਰਹਿ 'ਗ੍ਰੰਥ ਸਾਹਿਬ' ਗੁਰੂ ਹੈ। ਸਿਖੀ ਵਿਚ 'ਗੁਰੂ' ਇਕ ਸੰਸਥਾ, ਸਿਧਾਂਤ ਅਤੇ ਵਿਸ਼ਵਾਸ਼ ਪਖੋਂ ਸਥਾਪਿਤ ਪਰੰਪਰਾ ਹੈ। ਇਸ ਪਰਿਪੇਖ ਵਿਚ ਗੁਰੂ ਗ੍ਰੰਥ ਸਾਹਿਬ ਦਾ ਦਰਜਾ, ਸਮੂਚੇ ਪੰਥ ਵਿਚ ਸਭ ਤੋਂ ਸ਼੍ਰੋਮਣੀ ਤੇ ਅਤਿ ਸਤਿਕਾਰਯੋਗ ਹੈ। ਇਸ ਦੇ ਰਖ-ਰਖਾਵ ਜਾਂ ਸਾਂਭ ਸੰਭਾਲ ਦਾ ਇਕ ਵਿਉਂਤਬਧ ਸੰਸਥਾਈ ਪ੍ਰਬੰਧ ਹੈ। ਇਸ ਨਾਲ ਇਕ ਵਿਸ਼ੇਸ਼ ਪ੍ਰਕਾਰ ਦੀ ਪਾਵਨਤਾ (sacredness) ਜੁੜੀ ਹੋਈ ਹੈ। ਸਵੇਰੇ ਗੁਰੂ ਗ੍ਰੰਥ ਸਾਹਿਬ ਦਾ 'ਪ੍ਰਕਾਸ਼' ਕੀਤਾ ਜਾਂਦਾ ਹੈ, ਸ਼ਾਮੀ 'ਸੁਖਾਸਨ'। ਪ੍ਰਕਾਸ਼ ਅਸਥਾਨ ਬਾਕਾਇਦਗੀ ਨਾਲ ਸ਼ਾਹੀ ਸੋਭਾ ਵਿਚ ਹਰੇਕ ਗੁਰਦੁਆਰੇ ਵਿਚ ਸੁਭਾਇਮਾਨ ਹੈ, ਜਿਥੇ ਗੁਰੂ ਗ੍ਰੰਥ ਸਾਹਿਬ ਨੂੰ ਪਾਲਕੀ ਵਿਚ ਸਜਾਇਆ ਜਾਂਦਾ ਹੈ, ਚੌਰ ਹੁੰਦਾ ਹੈ ਅਤੇ ਉਪਰ ਚੰਦੋਆ ਸਜਾਇਆ ਜਾਂਦਾ ਹੈ। ਦਰਬਾਰ ਸਜਦਾ ਹੈ, ਜਿਥੇ ਪਾਠੀ ਤੇ ਸਾਰੀਆਂ ਸੰਗਤਾਂ

ਗੁਰੂ ਦੇ ਸਨਮੁਖ ਹੁੰਦੀਆਂ ਹਨ, ਅਖੀਰ ਵਿਚ 'ਹੁਕਮਨਾਮਾ' ਸੁਣਿਆ/ਲਿਆ ਜਾਂਦਾ ਹੈ।

ਗੁਰਬਾਣੀ ਦੀ ਸੇਵਾ ਸੰਭਾਲ ਪ੍ਰਤੀ ਵਿਸ਼ੇਸ਼ ਕਿਸਮ ਦੀ ਸ਼ਰਧਾ-ਭਾਵਨਾ ਇਸ ਦੇ ਮੰਨਣ ਵਾਲਿਆਂ ਵਿਚ ਪਾਈ ਜਾਂਦੀ ਹੈ। ਸਿਖ ਦੇ ਜੀਵਨ ਦਾ ਕੋਈ ਵੀ ਕਾਰਜ ਹੋਵੇ ਗੁਰੂ ਗ੍ਰੰਥ ਸਾਹਿਬ ਦੇ ਹਵਾਲੇ ਵਿਚ ਹੀ ਸੰਪੂਰਨ ਹੁੰਦਾ ਹੈ। ਸਿਖਾਂ ਦਾ ਵਿਅਕਤੀਗਤ ਜੀਵਨ ਨਿਤਨੇਮ ਬਾਣੀ ਤੋਂ ਸ਼ੁਰੂ ਹੁੰਦਾ ਹੈ ਤੇ ਸਮਾਪਤੀ ਸੋਹਿਲਾ ਪਾਠ ਨਾਲ। ਸਮਾਜਿਕ ਜੀਵਨ ਦੀਆਂ ਸਾਰੀਆਂ ਰਸਮਾਂ ਜਾਂ ਸੰਸਕਾਰ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿਚ ਹੀ ਸਿਰੇ ਚੜ੍ਹਦੀਆਂ ਹਨ, ਜਿਵੇਂ ਜਨਮ, ਮਿਰਤਕ ਜਾਂ ਅਨੰਦ (ਵਿਆਹ-ਸ਼ਾਦੀ) ਆਦਿ। ਪੰਥਕ ਪਧਰ ਦੇ ਸਾਰੇ ਕਾਰਜ, ਜਿਹਾ ਕਿ ਸਰਬਤ ਖਾਲਸਾ, ਦੀਵਾਨ, ਗੁਰਪੁਰਬ, ਮੇਲੇ-ਤਿਉਹਾਰ, ਸ਼ਹਾਦਤ ਦੇ ਦਿਨ...ਸਭ ਕੁਝ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਵਿਚ ਹੈ। ਗੁਰਬਾਣੀ ਦੀ ਪ੍ਰੇਰਨਾ ਤੇ ਅਗਵਾਈ ਨਾਲ ਹੀ ਸਿਖ ਇਤਿਹਾਸ ਦਾ ਹਰ ਸ਼ਾਨਦਾਰ ਕਾਂਡ ਲਿਖਿਆ ਗਿਆ ਹੈ। ਅਨੇਕ ਕ੍ਰਾਂਤੀਆਂ ਤੇ ਲਹਿਰਾਂ ਪਿਛੇ 'ਜੂਝ ਮਰਨ ਦਾ ਚਾਓ' ਗੁਰਬਾਣੀ ਦੀ ਸਪਿਰਟ ਨੇ ਹੀ ਪੈਦਾ ਕੀਤਾ ਹੈ। ਕੁਲਮਿਲਾ ਕੇ ਗੁਰਬਾਣੀ ਇਕ ਸਿਖ ਦੇ ਜੀਵਨ ਦਾ ਜਾਤੀ-ਅਵਚੇਤਨ ਹੈ।

### 4.4 ਸਾਰ

ਉਪਰੋਕਤ ਦੇ ਸਾਰ ਵਜੋਂ ਇਹ ਤਥ ਫਿਰ ਦੁਹਰਾਇਆ ਜਾਂਦਾ ਹੈ ਕਿ ਗੁਰਬਾਣੀ ਮੁਖ ਰੂਪ ਵਿਚ ਅਧਿਆਤਮਕਤਾ ਦਾ ਅਨੁਭਵੀ ਕਾਵਿ ਹੈ, ਜਿਸ ਵਿਚ ਪਰਮਸਤਾ, ਨਾਮ, ਹੁਕਮ, ਸ੍ਰਿਸ਼ਟੀ, ਜੀਵ, ਮਨ, ਹਉਮੈ ਆਦਿ ਜਿਹੇ ਦੈਵੀ-ਸੰਕਲਪ ਵਿਆਪਕ ਰੂਪ ਵਿਚ ਵਿਦਮਾਨ ਹਨ। ਇਹ ਸਰਬ-ਸਾਂਝੀਵਾਲਤਾ ਦਾ ਪੈਗਾਮ ਹੈ। ਗੁਰਬਾਣੀ ਮਨੁਖ ਨੂੰ ਸੁਚਜਾ ਮਨੁਖ ਬਣਾਉਣ ਲਈ ਕ੍ਰਿਆਸ਼ੀਲ ਹੈ ਅਤੇ ਇਸ ਦਾ ਉਦੇਸ਼ ਮਨੁਖ ਨੂੰ ਸਚੁ ਦਾ ਧਾਰਨੀ ਬਨਾਉਣਾ ਹੈ।

ਗੁਰਬਾਣੀ ਦੇ ਸੰਪਾਦਨ ਦਾ ਕਾਰਜ 1601 ਈ. ਤੋਂ ਸ਼ੁਰੂ ਹੋ ਕੇ 1604 ਈ. ਤਕ ਤਿੰਨ ਸਾਲਾਂ ਵਿਚ ਸੰਪੂਰਨ ਹੋਇਆ। ਸੰਪਾਦਨ ਦਾ ਸਾਰਾ ਕਾਰਜ ਗੁਰੂ ਅਰਜਨ ਦੇਵ ਜੀ ਨੇ ਆਪਣੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਰਾਹੀਂ ਕਰਵਾਇਆ। ਸੰਪੂਰਨਤਾ ਉਪਰੰਤ 'ਆਦਿ ਬੀੜ' ਨੂੰ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕਰ ਦਿਤਾ ਗਿਆ। ਪਹਿਲੀ ਸਾਂਭ-ਸੰਭਾਲ ਤੇ ਪਾਠ ਦੀ ਸੇਵਾ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਸਾਬ੍ਹੋ ਕੀ ਤਲਵੰਡੀ ਵਿਖੇ 1706 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਦਿ ਬੀੜ ਵਿਚ, ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਸ਼ਾਮਿਲ ਕਰਵਾ ਕੇ ਸ੍ਰੀ ਗ੍ਰੰਥ ਸਾਹਿਬ ਨੂੰ ਸੰਪੂਰਨਤਾ ਬਖਸ਼ੀ ਅਤੇ 6 ਅਕਤੂਬਰ 1708

ਈ. ਵਿਚ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਗੁਰੂ ਸੰਸਥਾ ਦੇ ਸਰੂਪ ਨੂੰ ਸੰਪੂਰਨ ਕਰ ਦਿਤਾ ਗਿਆ।

ਗੁਰੂ ਗ੍ਰੰਥ ਸਾਹਿਬ ਧਰਮ, ਦਰਸ਼ਨ, ਕਾਵਿ ਤੇ ਸੰਗੀਤ ਦਾ ਅਲੌਕਿਕ ਸੁਮੇਲ ਹੈ, ਜਿਸ ਵਿਚ 35 ਬਾਣੀਕਾਰਾਂ ਦੀ ਬਾਣੀ 31 ਰਾਗਾਂ ਵਿਚ ਬਿਰਾਜਮਾਨ ਹੈ। ਇਕ ਸਿਖ ਦਾ ਵਿਅਕਤੀਗਤ, ਸਮਾਜਿਕ ਤੇ ਪੰਥਕ ਜੀਵਨ, ਸਭ ਕੁਝ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਵਿਚ ਹੈ।

## ਅੰਤਿਕਾ

## ਸ਼ਬਦਾਵਲੀ (ਅਖਰ-ਕ੍ਰਮਾਨੁਸਾਰ)

**ਅਸਵਾਰਾ**

ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਇਕ ਥਾਂ ਤੋਂ ਦੂਜੇ ਥਾਂ ਲਿਜਾਣ ਦੀ ਕਿਰਿਆ ਨੂੰ 'ਅਸਵਾਰਾ' ਕਿਹਾ ਜਾਂਦਾ ਹੈ।

**ਅਖੰਡ ਪਾਠ** : ਵੇਖੋ ਪਾਠ (ਅਗਾਂਹ ਸਿਰਫ਼ ਵੇ.)

**ਅੰਗ**

ਗੁਰਬਾਣੀ ਦੇ ਪੰਨਿਆਂ/ਅੰਕਾਂ ਲਈ ਸਤਿਕਾਰਭਾਵੀ ਸ਼ਬਦ 'ਅੰਗ' ਵੀ ਵਰਤਿਆ ਜਾਂਦਾ ਹੈ। ਇਹ ਸਿਖ ਸਭਿਆਚਾਰ ਦੀ ਬੋਲਚਾਲੀ ਸ਼ਬਦਾਵਲੀ ਵਿਚ ਤਾਂ ਆਮ ਵਰਤਦਾ ਹੈ, ਪਰ ਕਿਤੇ-ਕਿਤੇ ਖੋਜ ਲਿਖਤਾਂ ਵਿਚ ਵੀ 'ਅੰਕ/ਪੰਨਾ' ਦੀ ਥਾਂ ਵਰਤਿਆ ਮਿਲ ਜਾਂਦਾ ਹੈ, ਜਿਵੇਂ 1430 ਪੰਨਿਆਂ/ਅੰਕਾਂ ਦੀ ਥਾਂ 1430 ਅੰਗ।

**ਅਵਾਜਾ** : ਵੇ. ਵਾਕ

**ਆਦਿ ਗ੍ਰੰਥ**

ਗੁਰੂ ਗ੍ਰੰਥ ਸਾਹਿਬ ਲਈ ਵਰਤਿਆ ਜਾਂਦਾ ਸੰਖੇਪ ਨਾਂ; ਦਸਮ ਗ੍ਰੰਥ ਨਾਲੋਂ ਭੇਦ ਕਰਨ ਲਈ ਵੀ ਇਹ ਨਾਂ ਵਰਤਿਆ ਜਾਂਦਾ ਹੈ।

**ਆਦਿ ਬੀੜ**

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਤੇ ਭਾਈ ਗੁਰਦਾਸ ਜੀ ਦੁਆਰਾ ਲਿਖਤ ਸਭ ਤੋਂ ਪਹਿਲੇ ਗੁਰਬਾਣੀ ਸੰਪਾਦਿਤ ਸਰੂਪ ਨੂੰ 'ਆਦਿ ਬੀੜ' ਕਿਹਾ ਜਾਂਦਾ ਹੈ। ਇਸ ਦਾ ਇਕ ਅਰਥ ਮੁਢਲਾ ਜਾਂ ਪਹਿਲਾ ਵੀ ਹੈ। ਇਸ ਸੰਪਾਦਿਤ ਬੀੜ ਦਾ ਇਕ ਨਾਂ 'ਕਰਤਾਰਪੁਰੀ ਬੀੜ' ਵੀ ਹੈ, ਕਿਉਂਕਿ ਇਹ ਕਰਤਾਰਪੁਰ (ਜਲੰਧਰ) ਸ਼ਹਿਰ ਦੇ ਵਸਨੀਕ ਸੋਢੀਆਂ ਪਾਸ ਪਿਛਲੀਆਂ ਕਰੀਬਨ ਤਿੰਨ ਸਦੀਆਂ ਤੋਂ ਸੁਰਖਿਅਤ ਹੈ।

**ਸਹਿਜ ਪਾਠ** : ਵੇ. ਪਾਠ

**ਸੰਤੋਖਣਾ** : ਵੇ. ਪ੍ਰਕਾਸ਼/ਸੁਖਾਸਨ

**ਸੰਥਯਾ/ਸੰਥਿਆ**

ਗੁਰਬਾਣੀ ਪਾਠ ਪੜ੍ਹਨ/ਸਿਖਣ/ਉਚਾਰਨ ਕਰਨ ਦੀ ਸੰਗਤੀ ਜਾਂ ਵਿਅਕਤੀਗਤ ਕਿਰਿਆ ਨੂੰ 'ਸੰਥਯਾ ਦੇਣਾ ਜਾਂ ਲੈਣਾ' ਕਿਹਾ ਜਾਂਦਾ ਹੈ। ਸਿਖ ਟਕਸਾਲਾਂ, ਗੁਰਦੁਆਰਿਆਂ ਵਿਚ ਅਕਸਰ ਇਸ ਦਾ ਪ੍ਰਬੰਧ ਹੁੰਦਾ ਹੈ। ਸੰਥਯਾ ਦਾ ਇਕ ਪਰੰਪਰਾਗਤ ਵਿਧੀ-ਵਿਧਾਨ ਹੈ, ਪਹਿਲਾਂ ਗੁਰਮੁਖੀ (ਅਖਰ, ਲਗਾਂ, ਵਰਨਮਾਲਾ, ਉਚਾਰਨ ਆਦਿ) ਦੀ ਸਿਖਿਆ ਦਿਤੀ ਜਾਂਦੀ ਹੈ, ਫਿਰ 'ਪੰਜ ਗ੍ਰੰਥੀ' (ਅਜਿਹੀ ਪੋਥੀ, ਜਿਸ ਵਿਚ ਮੁਢਲੀਆਂ/ਨਿਤਨੇਮੀ ਬਾਣੀਆਂ ਸ਼ਾਮਿਲ ਹੁੰਦੀਆਂ ਹਨ), 'ਦਸ ਗ੍ਰੰਥੀ' (ਦਸਮ ਗੁਰੂ ਦੀ ਬਾਣੀ ਸਮੇਤ ਗਿਣਤੀ ਵਿਚ ਦਸ ਬਾਣੀਆਂ ਵਾਲੀ ਪੋਥੀ), 'ਬਾਈ ਵਾਰਾਂ' (ਪੋਥੀ) ਆਦਿ ਰਾਹੀਂ ਗੁਰੂ ਗ੍ਰੰਥ ਸਾਹਿਬ ਤਕ ਪਹੁੰਚਿਆ ਜਾਂਦਾ ਹੈ।

**ਸੰਥਿਆ ਸੈਂਚੀਆਂ**

ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ/ ਗੁਰਬਾਣੀ ਪੜ੍ਹਨ ਅਤੇ ਘਰ ਵਿਚ ਸੁਵਿਧਾ ਹਿਤ ਰਖਣ ਲਈ ਸਮੁਚੇ 1430 ਪੰਨਿਆਂ ਦੇ ਸਰੂਪ ਨੂੰ ਦੋ ਭਾਗਾਂ ਵਿਚ ਬਰਾਬਰ ਵੰਡ ਕੇ ਪ੍ਰਕਾਸ਼ਿਤ ਕੀਤੇ ਜਾਣ ਦੇ ਵਿਧਾਨ ਨੂੰ 'ਸੰਥਿਆ ਸੈਂਚੀਆਂ' ਕਹਿੰਦੇ ਹਨ, ਜਿਨ੍ਹਾਂ ਤੋਂ ਪਾਠ ਕਰਨਾ ਸਿਖਿਆ ਜਾਂਦਾ ਹੈ। ਅਣ-ਸਿਖਿਅਤ ਪਾਠੀ ਵੀ ਪਹਿਲਾਂ ਸੰਥਿਆ ਸੈਂਚੀਆਂ ਤੋਂ ਹੀ ਪਾਠ ਕਰਨਾ ਸਿਖਦੇ ਹਨ, ਜਿਸਨੂੰ 'ਸੰਥਯਾ' (ਸਬਕ, lession) ਲੈਣੀ ਕਹਿੰਦੇ ਹਨ (ਵੇ. ਪਾਠ)। ਸੁਵਿਧਾ ਲਈ ਘਰ ਵਿਚ ਸਹਿਜ ਪਾਠ ਕਰਨ ਲਈ ਸੰਥਿਆ ਸੈਂਚੀਆਂ ਵਰਤੀਆਂ ਜਾਂਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਿਤ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਚਾਰ ਭਾਗ) ਵੀ ਸੰਥਿਆ ਸੈਂਚੀਆਂ ਦਾ ਹੀ ਇਕ ਹੋਰ ਰੂਪ ਹੈ। ਸੰਥਿਆ ਸੈਂਚੀਆਂ ਲਈ ਇਕਲਾ 'ਸੈਂਚੀ/ਆਂ' ਸ਼ਬਦ ਵੀ ਵਰਤੋਂ ਵਿਚ ਹੈ।

**ਸਰੂਪ**

ਗੁਰੂ ਗ੍ਰੰਥ ਸਾਹਿਬ ਦੇ 'ਗ੍ਰੰਥ ਰੂਪ' ਲਈ ਵਰਤਿਆ ਜਾਂਦਾ ਸਤਿਕਾਰਵਾਚੀ ਸ਼ਬਦ, ਜਿਵੇਂ 'ਗੁਰਬਾਣੀ ਦਾ ਸਰੂਪ'।

**ਸੈਂਚੀ/ਆਂ** : ਵੇ. ਸੰਥਿਆ ਸੈਂਚੀਆਂ

**ਸੁਖਾਸਨ** : ਵੇ. ਪ੍ਰਕਾਸ਼/ਸੁਖਾਸਨ

**ਹੁਕਮਨਾਮਾ** : ਵੇ. ਵਾਕ

**ਕਰਤਾਰਪੁਰੀ ਬੀੜ** : ਵੇ. ਆਦਿ ਬੀੜ

**ਗੁਟਕਾ** : ਵੇ. ਪੋਥੀ

**ਗੁਰਗਦੀ** : ਵੇ. ਗੁਰਿਆਈ

**ਗੁਰਤਾ**: ਵੇ. ਗੁਰਿਆਈ

**ਗੁਰਿਆਈ**

ਇਹ ਸ਼ਬਦ -ਇਕ ਪਦ, ਸਥਿਤੀ, ਰੁਤਬੇ ਜਾਂ ਅਹੁਦੇ ਨੂੰ ਸੰਕੇਤ ਕਰਦਾ ਹੈ, ਜਿਸ ਦਾ ਸੰਬੰਧ ਨਿਰੋਲ ਦਸ ਗੁਰੂ ਸਾਹਿਬਾਨ ਤੇ ਗੁਰੂ ਗ੍ਰੰਥ ਸਾਹਿਬ ਨਾਲ ਹੈ। ਬੁਨਿਆਦੀ ਰੂਪ ਵਿਚ ਇਹ ਦਿਬ-ਵਰਤਾਰਾ ਹੈ, ਜਿਸ ਨੂੰ ਸਿਖ ਮੁਹਾਵਰੇ ਵਿਚ 'ਜੋਤਿ ਨਾਲ ਜੋਤਿ' ਦਾ ਮਿਲਨ ਕਿਹਾ ਜਾਂਦਾ ਹੈ। ਦਸਮ ਗੁਰੂ ਜੀ ਦੁਆਰਾ 1708 ਈ. ਨੂੰ ਨੰਦੇੜ ਵਿਖੇ ਗ੍ਰੰਥ ਸਾਹਿਬ ਨੂੰ 'ਗੁਰੂ' ਪਦ ਨਾਲ ਸਥਾਪਿਤ ਕਰਨ ਦੀ (ਦੈਵੀ) ਕਿਰਿਆ 'ਗੁਰਿਆਈ ਦੇਣੀ' ਹੈ, ਜਿਸ ਦਾ ਭਾਵ ਗੁਰੂ ਸਾਹਿਬਾਨ ਦੀ ਆਤਮਿਕ ਜੋਤਿ (ਦੈਵੀ ਗਿਆਨ) ਗ੍ਰੰਥ ਸਾਹਿਬ ਵਿਚ ਸਥਿਤ ਹੈ। ਜ਼ਾਹਰਾ ਰੂਪ ਵਿਚ 'ਗੁਰੂ' ਪਦ ਵੀ ਗੁਰਿਆਈ ਕਿਰਿਆ ਦਾ ਹੀ ਸੰਸਥਾਈ ਰੁਤਬਾ ਹੈ। ਗੁਰਿਆਈ ਵਾਸਤੇ ਗੁਰਗੱਦੀ, ਗੁਰਤਾ ਆਦਿ ਸ਼ਬਦ ਵੀ ਪ੍ਰਚਲਿਤ ਹਨ, ਪਰ ਠੀਕ ਗੁਰਿਆਈ ਹੀ ਹੈ।

**ਗ੍ਰੰਥ**

ਇਸ ਦਾ ਸ਼ਾਬਦਿਕ ਅਰਥ ਹੈ ਬੰਨ੍ਹਣਾ ; ਖੁਲ੍ਹੇ ਪਤਰਿਆਂ ਨੂੰ ਗੰਢ ਲਾਉਣ (ਜਿਲਦਸਾਜੀ ਕਰਨ) ਦੀ ਕਿਰਿਆ ਉਪਰੰਤ ਬਣੇ ਸਰੂਪ ਨੂੰ 'ਗ੍ਰੰਥ' ਕਹਿੰਦੇ ਹਨ। ਸਿੱਖ ਸੱਭਿਆਚਾਰ ਦੀ ਬੋਲੀ ਵਿਚ ਭਾਵੇਂ ਹਰੇਕ ਪੁਰਾਣੀ ਪੁਸਤਕ ਨੂੰ ਗ੍ਰੰਥ (ਸਿਖ ਗ੍ਰੰਥ) ਕਿਹਾ ਜਾਂਦਾ ਹੈ, ਪਰ 'ਗੁਰੂ ਤੇ ਸਾਹਿਬ' ਕੇਵਲ ਗੁਰਬਾਣੀ ਦੇ ਸੰਪਾਦਿਤ ਰੂਪ ਨੂੰ ਹੀ (ਗੁਰੂ ਗ੍ਰੰਥ ਸਾਹਿਬ) ਕਿਹਾ ਜਾਂਦਾ ਹੈ।

**ਚੰਦੋਆ**

ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਮੇਂ ਮੰਜੀ/ਪਾਲਕੀ ਉਪਰ ਸਜਾਇਆ ਸ਼ਾਮਿਆਨਾ/ਚਾਨਣੀ। ਚੰਦੋਆ ਗੁਰਬਾਣੀ ਰੁਤਬੇ ਦੀ ਸਰਬ ਉਚਤਾ ਦਾ ਪਾਤਸ਼ਾਹੀ ਚਿੰਨ੍ਹ ਹੈ।

**ਚਾਨਣੀ** : ਵੇ. ਚੰਦੋਆ

**ਚੌਰ** : ਪ੍ਰਕਾਸ਼ ਸਮੇਂ, ਹਾਜ਼ਰ ਸਿਖ ਵਲੋਂ ਕੀਤਾ ਜਾਂਦਾ ਚੌਰ (whisk), ਗੁਰਬਾਣੀ ਦੇ ਸਰਬ ਉਚ ਰੁਤਬੇ ਦਾ ਪਾਤਸ਼ਾਹੀ ਪ੍ਰਤੀਕ ਹੈ।

**ਦਸ ਗ੍ਰੰਥੀ** : ਵੇ. ਸੰਥਯਾ/ਸੰਥਿਆ

**ਦਮਦਮੀ ਸਰੂਪ**

1706 ਈ. ਵਿਚ ਦਮਦਮਾ ਤਲਵੰਡੀ ਸਾਬ੍ਹੋ ਵਿਖੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਹੀਦ ਭਾਈ ਮਨੀ ਸਿੰਘ ਰਾਹੀਂ ਆਦਿ ਬੀੜ ਦਾ ਪੁਨਰ-ਸੰਪਾਦਨ ਕਰਵਾ ਕੇ (ਪਿਤਾ) ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸ਼ਾਮਿਲ ਕੀਤੀ ਤਾਂ ਇਤਿਹਾਸ ਵਿਚ ਉਸ ਬੀੜ ਦਾ ਨਾਂ ਦਮਦਮੀ ਸਰੂਪ/ਬੀੜ ਕਰਕੇ ਪ੍ਰਸਿਧ ਹੋਇਆ, ਜਿਸ ਦੇ ਪ੍ਰਕਾਸ਼ਿਤ ਰੂਪ ਦਾ ਹੁਣ ਪ੍ਰਕਾਸ਼ ਕੀਤਾ ਜਾਂਦਾ ਹੈ।

**ਦਮਦਮੀ ਬੀੜ** : ਵੇ. ਦਮਦਮੀ ਸਰੂਪ

**ਨਿਤਨੇਮ** : ਵੇ. ਪਾਠ

**ਪੰਜ ਗ੍ਰੰਥੀ** : ਵੇ. ਸੰਥਯਾ/ਸੰਥਿਆ

**ਪਦ-ਛੇਦ** : ਵੇ. ਲੜੀਵਾਰ/ਪਦ-ਛੇਦ

**ਪਾਠ** : ਗੁਰਬਾਣੀ ਪ੍ਰਸੰਗ ਵਿਚ ਪਾਠ, ਮੁਖ ਤੌਰ ਉਤੇ ਦੋ ਅਰਥਾਂ ਦਾ ਬੋਧਿਕ ਹੈ-ਗੁਰਬਾਣੀ ਦਾ ਲਿਪੰਕਤ ਰੂਪ (text) ਅਤੇ ਪਾਠ ਕਰਨਾ (to read *Bani*)। ਪਹਿਲੇ ਅਰਥ ਦਾ ਸੰਬੰਧ ਅਧਿਐਨ, ਅਧਿਆਪਨ ਜਾਂ ਖੋਜ ਨਾਲ ਜੁੜਿਆ ਹੋਇਆ ਹੈ। ਦੂਜਾ ਅਰਥ ਵਧੇਰੇ ਕਰਕੇ ਸੰਸਥਾਈ ਰੂਪਾਂ ਵਿਚ ਕਿਰਿਆਸ਼ੀਲ ਹੈ, ਜਿਸ ਦੇ ਤਿੰਨ ਰੂਪ -ਨਿਤਨੇਮ, ਅਖੰਡ ਪਾਠ (ਲਗਾਤਾਰ ਪਾਠ ਕਰਨ ਦੀ ਕਿਰਿਆ) ਤੇ ਸਹਿਜ ਪਾਠ (ਸਹਿਜੇ-ਸਹਿਜੇ ਲੰਮੇ ਸਮੇਂ ਵਿਚ ਪਾਠ ਕਰਨ ਦੀ ਕਿਰਿਆ)- ਵਧੇਰੇ ਪ੍ਰਚਿਲਤ ਹਨ। ਸਿਖ ਰਹਿਤ ਮਰਯਾਦਾ ਵਿਚ ਇਨ੍ਹਾਂ ਰੂਪਾਂ ਦੇ ਵਿਧੀ-ਵਿਧਾਨਾਂ ਨੂੰ ਵਿਧੀ-ਬਧ ਕੀਤਾ ਗਿਆ ਹੈ।

**ਪਾਠੀ**

ਗੁਰਬਾਣੀ ਦਾ ਪਾਠ ਕਰਨ ਵਾਲੇ ਵਿਅਕਤੀ ਲਈ 'ਪਾਠੀ' ਸ਼ਬਦ ਵਰਤਿਆ ਜਾਂਦਾ ਹੈ। ਆਧੁਨਿਕ 'ਪਾਠਕ' ਸ਼ਬਦ ਦਾ ਪਰਿਆਏਵਾਚੀ ਇਹ ਸ਼ਬਦ ਧਰਮ ਗ੍ਰੰਥਾਂ ਦੇ 'ਪਾਠਕ' ਲਈ ਰੂੜ੍ਹ ਹੈ। ਗੁਰਦੁਆਰਾ ਸਾਹਿਬ ਲਈ ਸਥਾਈ ਤੌਰ ਉਤੇ ਨਿਰਧਾਰਿਤ 'ਪਾਠੀ' ਲਈ 'ਗ੍ਰੰਥੀ' ਸ਼ਬਦ ਵਰਤਿਆ ਜਾਂਦਾ ਹੈ, ਇਸ ਪ੍ਰਥਾਇ 'ਗਿਆਨੀ' ਸ਼ਬਦ ਵੀ ਵਰਤੀਂਦਾ ਹੈ। ਇਹ ਸ਼ਬਦ ਧਰਮ ਗ੍ਰੰਥਾਂ ਦੇ 'ਪਾਠਕ' ਲਈ ਰੂੜ੍ਹ ਹੋਣ ਕਰਕੇ ਇਕ ਵਿਸ਼ੇਸ਼ ਜਮਾਤ ਹੋਣ ਦਾ ਭੁਲੇਖਾ ਸਿਰਜਦੇ ਹਨ, ਪਰ ਸਿਖ ਧਰਮ ਵਿਚ 'ਪਾਠੀ/ਗ੍ਰੰਥੀ' ਕਿਸੇ ਜਮਾਤ ਵਿਸ਼ੇਸ਼ ਦਾ ਨਾਂ ਨਹੀਂ।

**ਪਾਵਨ ਬੀੜ** : ਵੇ. ਬੀੜ

**ਪਾਲਕੀ** : ਵੇ. ਮੰਜੀ

**ਪੀੜ੍ਹਾ** : ਵੇ. ਮੰਜੀ

**ਪੋਥੀ**

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਤੇ ਭਾਈ ਗੁਰਦਾਸ ਜੀ ਦੁਆਰਾ ਲਿਖਤ ਸਭ ਤੋਂ ਪਹਿਲੇ ਗੁਰਬਾਣੀ ਸੰਪਾਦਿਤ ਸਰੂਪ ਨੂੰ 'ਪੋਥੀ ਸਾਹਿਬ' ਕਿਹਾ ਜਾਂਦਾ ਸੀ। ਹੁਣ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ ਦੀ ਸਹੂਲਤ ਲਈ ਕਿਸੇ ਇਕ ਜਾਂ ਵਧੇਰੇ ਬਾਣੀਆਂ ਦੇ ਅਲਗ ਕੀਤੇ ਸੰਗ੍ਰਹਿ ਨੂੰ ਪੋਥੀ ਸਾਹਿਬ ਕਿਹਾ ਜਾਂਦਾ ਹੈ। ਇਸ ਪ੍ਰਥਾਇ ਗੁਟਕਾ ਸ਼ਬਦ ਵੀ ਪ੍ਰਚਲਿਤ ਹੈ। ਪੋਥੀ ਜਾਂ ਗੁਟਕੇ ਦਾ ਨਾਂ ਅਕਸਰ ਉਸ ਵਿਚ ਸੰਗ੍ਰਹਿਤ ਕੀਤੀ ਬਾਣੀ ਦੇ ਨਾਂ ਉਤੇ ਪੈ ਜਾਂਦਾ ਹੈ, ਜਿਵੇਂ 'ਜਪੁ ਪੋਥੀ/ਗੁਟਕਾ', 'ਬਾਈਵਾਰਾਂ ਪੋਥੀ', 'ਸੁਖਮਨੀ ਗੁਟਕਾ' ਆਦਿ। ਕੀਰਤਨ/ਪਾਠ ਸੌਖ ਲਈ ਪੋਥੀ ਰੂਪ ਵਿਚ ਸੰਕਲਤ ਕੀਤੇ ਬਾਣੀ

ਸੰਗ੍ਰਹਿਆਂ ਦੇ ਨਾਵਾਂ ਦਾ ਅਧਾਰ ਪਰੰਪਰਾ ਵੀ ਹੈ, ਜਿਵੇਂ 'ਆਸਾ ਕੀ ਵਾਰ' ਗੁਰਦੁਆਰਾ ਸਾਹਿਬ ਦੀ ਨਿਤ-ਸੇਵਾ ਮਰਯਾਦਾ ਦਾ ਅਹਿਮ ਭਾਗ ਹੋਣ ਕਾਰਨ ਆਸਾ ਕੀ ਵਾਰ ਤੇ ਸੰਬੰਧਿਤ ਸ਼ਬਦਾਂ ਦੇ ਸੰਕਲਤ/ਪੋਥੀ ਰੂਪ ਦਾ ਨਾਂ 'ਅੰਮ੍ਰਿਤ ਕੀਰਤਨ' ਪੈ ਗਿਆ ਹੈ। ਇਸੇ ਤਰ੍ਹਾਂ 'ਨਿਤਨੇਮ ਪੋਥੀ/ਗੁਟਕਾ' ਰੋਜ਼ਾਨਾ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਦੇ ਸੰਗਠਤ ਰੂਪ ਦਾ ਨਾਂ ਹੈ। ਇਸੇ ਤਰ੍ਹਾਂ 'ਸੁੰਦਰ ਗੁਟਕਾ' ਅਜਿਹਾ ਹੀ ਹੋਰ ਸੰਕੇਤ ਕਰਦਾ ਨਾਂ ਹੈ, ਜਿਸ ਵਿਚ ਵਡੇਰੀ ਗਿਣਤੀ ਵਿਚ ਬਾਣੀਆਂ ਦਾ ਸੰਗ੍ਰਹਿ ਕੀਤਾ ਜਾਂਦਾ ਹੈ। ਆਧੁਨਿਕ ਤਕਨੀਕਾਂ ਤੇ ਸਹੂਲਤਾਂ ਕਾਰਨ ਹੁਣ ਗੁਰੂ ਗ੍ਰੰਥ ਸਾਹਿਬ ਦੀ ਕਰੀਬਨ ਹਰੇਕ ਬਾਣੀ ਦੀ ਅਲਗ 'ਪੋਥੀ/ਗੁਟਕਾ' ਪ੍ਰਾਪਤ ਹੋ ਜਾਂਦਾ ਹੈ, ਜਦਕਿ ਪਹਿਲਾਂ ਵਧੇਰੇ ਜਪੁ ਜਾਂ ਨਿਤਨੇਮ ਗੁਟਕੇ/ਪੋਥੀਆਂ ਹੀ ਮਿਲਦੇ ਸਨ।

**ਪ੍ਰਕਾਸ਼/ਸੁਖਾਸਨ**

ਸਿਖ ਸੰਸਥਾਈ ਨੇਮਾਂ ਮੁਤਾਬਿਕ ਸਵੇਰੇ ਅੰਮ੍ਰਿਤ ਵੇਲੇ ਜਦੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਪਾਠ ਕਰਨ ਲਈ 'ਖੋਲ੍ਹਿਆ' (to open) ਜਾਂਦਾ ਹੈ ਤਾਂ ਇਸ ਨੂੰ 'ਪ੍ਰਕਾਸ਼' ਕਰਨਾ ਕਹਿੰਦੇ ਹਨ। ਇਸੇ ਤਰ੍ਹਾਂ ਸ਼ਾਮ ਵੇਲੇ ਦੀ ਨਿਤ-ਕ੍ਰਿਆ (ਰਹਰਾਸਿ ਪਾਠ, ਕਥਾ, ਸੋਹਿਲਾ, ਅਰਦਾਸ ਆਦਿ) ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ 'ਬੰਦ' (to close) ਕਰ ਦਿਤਾ ਜਾਂਦਾ ਹੈ, ਜਿਸ ਨੂੰ ਸਤਿਕਾਰ ਨਾਲ 'ਸੁਖਾਸਨ' ਕਰਨਾ ਕਹਿੰਦੇ ਹਨ। ਇਸ ਕ੍ਰਿਆ ਲਈ 'ਸੰਤੋਖਣਾ' ਸ਼ਬਦ ਵੀ ਪ੍ਰਚਲਿਤ ਹੈ।

**ਬਾਈ ਵਾਰਾਂ (ਪੋਥੀ)** : ਵੇ. ਸੰਥਯਾ/ਸੰਥਿਆ

**ਬਿਰਧ ਸਰੂਪ**

ਕਾਗਜ਼ ਪਖੋਂ ਪੁਰਾਣੇ ਹੋ ਚੁਕੇ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਲਈ ਵਰਤਿਆ ਜਾਂਦਾ ਸਤਿਕਾਰਵਾਚੀ ਸ਼ਬਦ।

**ਬੀੜ**

ਬੀੜ ਦਾ ਸ਼ਾਬਦਿਕ ਅਰਥ ਹੈ ਬੰਨ੍ਹਣਾ; (ਪਤਰਿਆਂ ਨੂੰ) ਬੀੜਨਾ, ਗੁਰੂ ਗ੍ਰੰਥ ਸਾਹਿਬ ਦੇ ਸਮੁਚੇ ਸਰੂਪ ਨੂੰ 'ਬੀੜ' ਵੀ ਕਹਿ ਦਿਤਾ ਜਾਂਦਾ ਹੈ, ਜਿਵੇਂ 'ਮਹਾਰਾਜ ਦੀ ਬੀੜ', 'ਪਾਵਨ ਬੀੜ' ਜਾਂ 'ਆਦਿ ਬੀੜ'।

**ਮੰਜੀ**

ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਪਾਠ ਕਰਨ ਸਮੇਂ ਜਿਸ ਆਸਨ ਉਤੇ ਸਜਾਇਆ ਜਾਂਦਾ ਹੈ, ਉਸ ਨੂੰ ਮੰਜੀ ਸਾਹਿਬ ਕਹਿੰਦੇ ਹਨ। ਇਹ ਮੰਜੇ ਦਾ ਹੀ ਛੋਟਾ ਰੂਪ (size) ਹੁੰਦੀ ਹੈ। ਜੇ ਇਸ ਉਪਰ ਛਤ ਦਾ ਪ੍ਰਬੰਧ ਹੋਵੇ ਤਾਂ ਇਸ ਲਈ 'ਪਾਲਕੀ' (kiosk-like seat) ਸ਼ਬਦ ਵਰਤਿਆ ਜਾਂਦਾ ਹੈ।

**ਰੌਲ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ (ਵੇ. ਪਾਠ) ਵੇਲੇ ਪਾਠੀਆਂ ਦੀ ਕ੍ਰਮਬਧ ਵਾਰੀ, ਜਿਹੜੀ ਕਿ ਅਕਸਰ ਇਕ ਸਮੇਂ ਵਿਚ ਦੋ ਘੰਟੇ ਲਈ ਹੁੰਦੀ ਹੈ, ਨੂੰ 'ਰੌਲ' ਕਿਹਾ ਜਾਂਦਾ ਹੈ। ਸੰਭਵ ਹੈ ਕਿ ਇਹ ਸ਼ਬਦ ਅੰਗਰੇਜ਼ੀ ਦੇ ਰੋਲ (role) ਦਾ ਹੀ ਤਦਭਵੀਕਰਨ ਹੋਵੇ ?

**ਲੜੀਵਾਰ/ਪਦ-ਛੇਦ ਸਰੂਪ**

ਛਾਪੇਖਾਨੇ ਦੀ ਵਰਤੋਂ ਤੋਂ ਪਹਿਲਾਂ 19ਵੀਂ ਸਦੀ ਦੇ ਅੰਤ ਤਕ, ਗੁਰਬਾਣੀ ਹਥ ਨਾਲ ਲਿਖੀ ਜਾਂਦੀ ਸੀ। ਹਥ-ਲਿਖਤ ਸਰੂਪਾਂ ਵਿਚ ਅਜ ਕਲ ਵਾਂਗ ਅਖਰ/ਸ਼ਬਦ ਤੋੜ ਕੇ (ਪਦ-ਛੇਦ ਕਰਕੇ) ਨਹੀਂ ਲਿਖੇ ਜਾਂਦੇ ਸਨ, ਸਾਰੇ ਅਖਰ/ਸ਼ਬਦ ਜੋੜ ਕੇ ਹੀ ਲਿਖੇ ਜਾਂਦੇ ਸਨ, ਅਜਿਹੀ ਲਿਖਤ ਨੂੰ ਲੜੀਵਾਰ ਲਿਖਤ ਕਿਹਾ ਜਾਂਦਾ ਹੈ। ਵਰਤਮਾਨ ਸਮੇਂ ਵਿਚ ਵੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੋ ਤਰੀਕਿਆਂ ਨਾਲ ਛਾਪੇ ਜਾਂਦੇ ਹਨ- ਸ਼ਬਦ/ਪਦ ਜੋੜ ਕੇ ਭਾਵ ਲੜੀਵਾਰ ; ਪਦ-ਛੇਦ ਕਰਕੇ ਭਾਵ ਅਖਰਾਂ ਦੀ ਇਕਾਈਆਂ/ ਸ਼ਬਦ/ਪਦ ਬਣਾ ਕੇ। ਲੜੀਵਾਰ ਸਰੂਪ ਤੋਂ ਸੁਸਿਖਿਅਤ ਪਾਠੀ/ਗਿਆਨੀ ਹੀ ਪਾਠ ਕਰ ਸਕਦੇ ਹਨ, ਜਦਕਿ ਪਦ-ਛੇਦ ਸਰੂਪ ਤੋਂ ਪਾਠ ਕਰਨਾ ਸੌਖਾ ਹੈ।

**ਵਾਕ**

ਸਵੇਰੇ/ਸ਼ਾਮ ਜਾਂ ਕਿਸੇ ਵੀ ਨਿਜੀ, ਸੰਗਤੀ ਜਾਂ ਪੰਥਕ ਕਾਰਜ ਉਪਰੰਤ ਸਭ ਤੋਂ ਅਖੀਰ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਜੋ ਸੰਖੇਪ ਵਿਚ ਇਕ ਸ਼ਬਦ ਦਾ ਪਾਠ ਕੀਤਾ ਜਾਂਦਾ ਹੈ, ਉਸ ਲਈ 'ਵਾਕ ਲੈਣਾ' (ਕਿਰਿਆ ਵਾਕੰਸ਼) ਸ਼ਬਦ ਪ੍ਰਚਲਿਤ ਹੈ। ਇਸ ਕਿਰਿਆ ਲਈ 'ਹੁਕਮਨਾਮਾ ਲੈਣਾ' ਵੀ ਕਿਹਾ ਜਾਂਦਾ ਹੈ। ਨਿਹੰਗ ਸਿੰਘ (ਗੁਰੂ ਦਾ) 'ਅਵਾਜਾ' ਵੀ ਕਹਿੰਦੇ ਹਨ। ਇਸ ਪ੍ਰਸੰਗ ਵਿਚ 'ਵਾਕ' ਦਾ ਸ਼ਬਦੀ ਅਰਥ ਗੁਰੂ ਦਾ ਬੋਲ, ਵਚਨ ਜਾਂ ਅਵਾਜ ਹੈ, ਜਿਵੇਂ 'ਸਵਯੇ ਸ੍ਰੀ **ਮੁਖਬਾਕੵ** ਮਹਲਾ ੫' (ਪੰਨਾ ੧੩੮੫)। ਸਿਖ ਰਹਿਤ ਮਰਯਾਦਾ ਵਿਚ ਵਾਕ/ਹੁਕਮਨਾਮਾ ਲੈਣ ਦੀ ਵਿਧੀ ਵਿਸਤਾਰ ਨਾਲ ਲਿਖੀ/ਸਮਝਾਈ ਗਈ ਹੈ।

## ਗੁਰੂ ਨਾਨਕ ਦੇਵ ਮਿਸ਼ਨ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਪੁਸਤਕਾਂ ਵਿੱਚੋਂ ਸਰਬੋਤਮ ਪੁਸਤਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿੱਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 3100/-, 2100/- ਅਤੇ 1100/- ਰੁਪਏ ਦੇ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਉੱਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਮਤਿਹਾਨ ਜੇ ਕੋਈ ਹੋਰ ਸੰਸਥਾ ਆਯੋਜਿਤ ਕਰੇ ਤਾਂ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

### 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਵੱਖ-ਵੱਖ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜਵਾਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਕਿਸੇ ਹੋਰ ਸੰਸਥਾ ਵੱਲੋਂ ਕੀਤੇ ਜਾਂਦੇ ਪ੍ਰਬੰਧ ਵਿੱਚ ਟਰੱਸਟ ਮਾਲੀ ਸਹਾਇਤਾ ਦਿੰਦਾ ਹੈ।

### 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਕਿਸੇ ਵੀ ਯੋਗ ਗੁਰਮਤਿ ਪ੍ਰਚਾਰ ਸੰਸਥਾ ਦੁਆਰਾ ਵੱਖ-ਵੱਖ ਕਾਲਜਾਂ ਤੇ ਸਕੂਲਾਂ ਵਿੱਚ ਵਿਦਵਾਨਾਂ ਵੱਲੋਂ ਗੁਰਮਤਿ ਜਾਂ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਣ ਕਰਵਾਏ ਜਾਂਦੇ ਹਨ।

### 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।